**ਪ੍ਰਕਾਸ਼ਕ :** ਜੰਮੂ ਕਸ਼ਮੀਰ ਪੰਜਾਬੀ ਸਾਹਿਤ ਸਭਾ (ਰਜਿ:)
ਟੈਕਨੀਕਲ (ਭਾਈ ਰੋਚਾ ਸਿੰਘ) ਆਸ਼ਰਮ ਬਾਰਾਮੂਲਾ (ਕਸ਼ਮੀਰ)

**ਪ੍ਰਿੰਟਰ :** ਗੁਰਮਤਿ ਪ੍ਰੈਸ, ਟੈਕਨੀਕਲ ਆਸ਼ਰਮ, ਡਿਗਿਆ ਜੰਮੂ-੩.

**ਮੂਲ :** ੩ ਰੁਪਏ ਕੇਵਲ



## ਸਮਰਪਣ

ਉਸ ਮਹਾਨ ਵਿਅਕਤੀ ਨੂੰ ਜਿਨ੍ਹਾਂ ਦੀ ਅਭੁਲ ਯਾਦ
ਅਜ ਵੀ ਅਗਾਂਹ ਵਧਣ ਤੇ ਔਕੜਾਂ ਨਾਲ ਜੂਝਣ ਦਾ
ਉਤਸ਼ਾਹ ਤੇ ਹੌਂਸਲਾ ਦੇਂਦੀ ਹੈ।

# ਸੂਚੀ

## *ਕਾਵਿ-ਕਿਆਰੀ



## *ਕਥਾ-ਸਾਹਿਤ

# ਸੰਪਾਦਕੀ

ਸਾਹਿਤ ਕਿਸੇ ਦੇਸ਼ ਜਾਂ ਕੌਮ ਦੀ ਸੰਸਕ੍ਰਿਤੀ ਦਾ ਦਰਪੱਣ ਹੀ ਨਹੀਂ ਹੁੰਦਾ ਸਗੋਂ ਉਸ ਨੂੰ ਸਦਾਚਾਰਕ ਉਚਿਆਈਆਂ ਵਲ ਲੈ ਜਾਣ ਵਾਲਾ ਵੀ ਹੁੰਦਾ ਹੈ। ਸਾਹਿਤ ਮਨੁੱਖਤਾ ਦਾ ਸਾਂਝਾ ਸਰਮਾਇਆ ਹੁੰਦਾ ਹੈ, ਕਿਸੇ ਇਕ ਰਾਸ਼ਟਰ, ਕਬੀਲੇ, ਧਰਮ ਜਾਂ ਜ਼ਾਤੀ ਦੀ ਵਿਰਾਸਤ ਨਹੀਂ।

ਸਾਹਿਤਕਾਰ ਲੋਕਾਂ ਦੀ ਅਗਵਾਈ ਕਰਦੇ ਹਨ। ਉਹਨਾਂ ਦੀ ਪ੍ਰਤਿਭਾ ਤੇ ਬਹੁਮੂਲੇ ਵਿਚਾਰ ਹੀ ਜੁਗਾਂ ਦੀ ਸਿਰਜਣਾ ਕਰਦੇ ਹਨ ਅਤੇ ਲੋਕਾਂ ਨੂੰ ਜੀਵਨ ਦਾ ਉਤਸ਼ਾਹ ਦੇਂਦੇ ਹਨ। ਸਾਹਿਤਕਾਰ ਹੀ ਇਤਿਹਾਸ ਘੜਦੇ ਹਨ ਤੇ ਜਿਸ ਦੇਸ਼ 'ਚ ਸਾਹਿਤਕਾਰ ਦਾ ਮਾਣ ਤੇ ਸਤਿਕਾਰ ਹੁੰਦਾ ਹੈ ਉਸ ਦੇ ਦੇਸ਼ ਵਾਸੀ ਉਚੀ ਸਭਿਅਤਾ ਦੇ ਮਾਲਕ ਮੰਨੇ ਜਾਂਦੇ ਹਨ।

ਸਾਹਿਤਕਾਰ ਵੀ ਹੋਰ ਮਨੁਖਾਂ ਵਾਂਗ ਇਸ ਧਰਤੀ ਦਾ ਵਸਨੀਕ ਅਤੇ ਲੋਕਾਂ ਅੰਦਰ ਵਿਚਰਦਾ ਹੋਇਆ ਮਨੁਖ ਹੈ। ਉਹ ਆਪਣੀ ਰਚਨਾ ਲਈ ਵਿਸ਼ਾ ਵਸਤੂ ਲੋਕਾਂ 'ਚੋਂ ਹੀ ਆਪਣੀ ਬੁਧੀ ਅਨੁਸਾਰ ਇਕੱਤਰ ਕਰਦਾ ਹੈ।

ਸਾਹਿਤਕਾਰ ਭਾਵੇਂ ਬੁਧੀਜੀਵ ਹੁੰਦਾ ਹੈ ਪਰ ਉਸ ਦੀ ਰਚਨਾ ਵਿਚ ਜੇਕਰ ਇਸ ਧਰਤੀ ਦੀ ਛੁਹ ਨਾ ਹੋਵੇ ਅਤੇ ਉਹ ਜੀਉਂਦਿਆਂ ਜਾਗਦਿਆਂ ਦੀਆਂ ਧੜਕਨਾਂ, ਵਲਵਲੇ, ਇਛਾਵਾਂ ਤੇ ਲੋੜਾਂ ਨੂੰ ਸਾਕਾਰ ਕਰਨ ਦੀ ਥਾਂ ਗਗਨਾਂ ਵਿਚ ਰਮਕਦੀ ਹੋਵੇ ਤਾਂ ਉਹ ਭਾਵੇਂ ਕਿਸੇ ਇਕ ਨੂੰ ਸੁਹਜ-ਸੁਆਦ ਦੇ ਸਕਦੀ ਹੈ ਪਰ ਲੋਕਾਈ ਦੀ ਤ੍ਰਿਪਤੀ ਤੇ ਉਹਨਾਂ ਦੇ ਸੁਪਨਿਆਂ ਨੂੰ ਸਾਕਾਰ ਨਹੀਂ ਕਰ ਸਕਦੀ। ਚੰਗਾ ਸਾਹਿਤ ਸਵੱਛ ਆਤਮਾਂ ਦੀ ਉਪਜ ਹੁੰਦੀ ਹੈ। ਵਿਚਾਰ ਸਾਹਿਤਕਾਰਾਂ ਦੀ ਚਿੰਤਨ ਕੁਠਾਲੀ ਵਿਚ ਢਲ ਕੇ ਕੁੰਦਨ ਬਣ ਨਿਕਲਦੇ ਹਨ। ਸਾਹਿਤਕਾਰ ਆਮ ਜਿਹੀਆਂ ਗਲਾਂ ਨੂੰ ਆਪਣੀ ਸਾਹਿਤਕ ਸੂਝ ਬੂਝ ਤੇ ਸਾਧਨਾਂ ਸਦਕੇ ਸ਼ਬਦਾਂ ਦਾ ਅਜਿਹਾ ਸੁਚੱਜਾ ਪਹਿਰਾਵਾ ਪਹਿਨਾਉਂਦੇ ਹਨ ਕਿ ਪਾਠਕ ਦੀ ਰੂਹ ਖਿੜ ਉਠਦੀ ਹੈ।

ਹਰ ਸਾਹਿਤਕਾਰ ਦਾ ਆਪਣਾ ਵਖਰਾ ਪਿੜ, ਖੇਤਰ ਤੇ ਵਿਰਸਾ ਹੁੰਦਾ ਹੈ।

ਉਸ ਦਾ ਆਪਣਾ ਰੁਝਾਨ, ਅਨੁਭਵ ਅਤੇ ਦ੍ਰਿਸ਼ਟੀਕੋਣ ਹੁੰਦਾ ਹੈ। ਉਸ ਦੀ ਵਿਦਿਆ ਤੇ ਬੁਧੀ ਉਸ ਤੇ ਹਾਵੀ ਹੁੰਦੀ ਹੈ। ਪਰ ਉਸ ਦੀ ਵਡਿਆਈ ਤੇ ਪ੍ਰਬੀਨਤਾ ਇਸ ਵਿਚ ਛਪੀ ਹੈ ਕਿ ਉਹ ਆਪਣੇ ਵਿਚਾਰਾਂ ਨੂੰ ਕਿਵੇਂ ਸਾਕਾਰ ਕਰਦਾ ਹੈ। ਜਿਥੇ ਕਲਪਨਾ ਨਿਜ਼ੀ ਅਹਿਸਾਸਾਂ ਨੂੰ ਕਾਵਿ ਉਡਾਰੀ ਦੇ ਖੰਭ ਲਾ ਦੇਂਦੀ ਹੈ ਉਥੇ ਦਲੀਲ ਦੀ ਕਸਵਟੀ ਤੇ ਪਰਖ ਕੇ ਤਰਾਸ਼ੇ ਸ਼ਬਦਾਂ ਵਿਚ ਵਾਰਤਕ ਰੂਹ ਦੀ ਸਰਸਰਾਹਟ ਨੂੰ ਜਗਾਉਂਦੀ ਹੈ। ਹਰ ਮੌਲਿਕ ਰਚਨਾ ਭਾਵੇਂ ਉਹ ਕਹਾਣੀ ਹੈ ਤੇ ਭਾਵੇਂ ਉਸ ਵਿਚ ਕਵਿਤਾ ਨਿਜ਼ੀ ਪੀੜਾਂ ਨੂੰ ਲੋਕ ਪੀੜਾਂ ਦਾ ਰੂਪ ਦੇਣਾ ਚਾਹੀਦਾ ਹੈ।

ਚੰਗੀ ਰਚਨਾ ਦੀ ਇਹ ਨਿਸ਼ਾਨੀ ਹੈ ਕਿ ਉਸ ਵਿਚ ਕਹੀ ਗਲ ਕਹਿਣ ਨਾਲ ਮੁਕ ਨਹੀਂ ਜਾਂਦੀ ਸਗੋਂ ਆਪਣੇ ਵਲ ਖਿੱਚਦੀ ਹੈ ਅਤੇ ਧਿਆਨ ਦੇ ਨਾਲ ਨਾਲ ਕੀਲ ਵੀ ਲੈਂਦੀ ਹੈ। ਉਸ ਵਿਚ ਲਿਸ਼ਕ ਤੇ ਗੰਭੀਰਤਾ ਹੁੰਦੀ ਹੈ ਅਤੇ ਜੇ ਕਰ ਗੰਭੀਰਤਾ ਦੇ ਨਾਲ ਨਾਲ ਸਪੱਸ਼ਟਤਾ ਤੇ ਸਰਲਤਾ ਵੀ ਹੋਵੇ ਤਾਂ ਇਹ ਉਚ ਪੱਧਰ ਦੀ ਅਮਰ ਲਿਖਤ ਬਣ ਨਿਬੜਦੀ ਹੈ।

ਕਸ਼ਮੀਰ 'ਚ ਪੰਜਾਬੀ ਸਾਹਿਤ ਦਾ ਇਤਿਹਾਸ ਉਤਨਾ ਹੀ ਪੁਰਾਣਾ ਹੈ ਜ਼ਿਤਨਾ ਕਿ ਪੰਜਾਬ ਵਿਚ। ਖਾਸ ਕਰਕੇ ਜ਼ਿਲ੍ਹਾ ਬਾਰਾਮੂਲੇ ਦਾ ਇਸ ਪਖੋਂ ਵਖਰੀ ਮਹੱਤਤਾ ਹੈ ਕਿਉਂਕਿ ਇਸ ਧਰਤੀ ਨੇ ਹਾਸ-ਰਸ ਦੇ ਬਾਦਸ਼ਾਹ ਸੁਥਰਾ ਸ਼ਾਹ ਜਿਹੇ ਕਵੀ ਨੂੰ ਜਨਮ ਦਿਤਾ ਹੈ। ਸਾਰੇ ਜ਼ਿਲ੍ਹੇ 'ਚ ਭਾਵੇਂ ਪੰਜਾਬੀ ਬੋਲਣ ਤੇ ਸਮਝਣ ਵਾਲੇ ਬਿਖਰੇ ਹੋਏ ਹਨ ਪਰ ਖਾਸ ਹਿੱਸਿਆਂ ਜਿਵੇਂ ਕਿ ਕਰਨਾਹ, ਉੜੀ ਅੰਦਰ ਤਾਂ ਸਮੁਚੀ ਵਸੋਂ ਹੀ ਪੰਜਾਬੀ ਬੋਲਣ ਵਾਲਿਆਂ ਦੀ ਹੈ। ੧੯੪੭ ਤੋਂ ਬਾਅਦ ਜ਼ਿਲ੍ਹੇ ਅੰਦਰ ਕੋਈ ਵੀ ਅਜਿਹੀ ਸੰਸਥਾ ਨਹੀਂ ਸੀ ਜੋ ਕਿ ਜ਼ਿਲ੍ਹੇ ਦਿਆਂ ਪੰਜਾਬੀ ਸਾਹਿਤਕਾਰਾਂ ਨੂੰ ਇਕ ਥਾਂ ਇਕੱਤਰ ਕਰਨ ਦਾ ਉਪਰਾਲਾ ਕਰਦੀ। ਇਸ ਘਾਟ ਨੂੰ ਪੂਰਾ ਕਰਨ ਲਈ ਬਾਰਾਮੂਲੇ ਜ਼ਿਲ੍ਹੇ ਅੰਦਰ ਵਸਦੇ ਪੰਜਾਬੀ ਹਿਤੈਸ਼ੀਆਂ ਨੇ ੩ ਮਾਰਚ ੧੯੭੨ ਨੂੰ ਪ੍ਰੋ: ਸੇਵਾ ਸਿੰਘ ਦੀ ਸਰਪ੍ਰੱਸਤੀ ਹੇਠਾਂ ਡਾ: ਰਾਮ ਸਿੰਘ 'ਆਜ਼ਾਦ' ਦੇ ਮੈਡੀਕਲ ਕਲੀਨਿਕ ਵਿਖੇ ਆਲ ਜੰਮੂ ਕਸ਼ਮੀਰ ਪੰਜਾਬੀ ਸਾਹਿਤ ਸਭਾ ਦਾ ਮੁਢ ਬੱਝਾ। ਆਰੰਭ ਤੋਂ ਹੀ ਸਭਾ ਦੇ ਸਾਹਮਣੇ ਕਈ ਔਕੜਾਂ ਆਈਆਂ

ਪਰ ਆਪਣੇ ਨਿਯੁਕਤ ਰਾਹ ਦੀ ਸੇਧ 'ਚ ਇਹ ਅਗਾਂਹ ਹੀ ਅਗਾਂਹ ਪੁਲਾਂਘਾਂ ਪੁਟਦੀ ਹੋਈ ਵਧ ਰਹੀ ਹੈ। ਜਿਹੜਾ ਸੰਘਰਸ਼ ਸਭਾ ਨੇ ਉਸ ਸਮੇਂ ਆਪਣੇ ਮੁਢਲੇ ਪ੍ਰਧਾਨ ਰਿਖੀ ਕਸ਼ਮੀਰੀ ਦੀ ਅਗਵਾਈ 'ਚ ਅਰੰਭਿਆ ਸੀ ਉਸ ਵਿਚ ਸਾਰਿਆਂ ਸੁਹਿਰਦ ਮੈਂਬਰ ਸਾਹਿਤਕਾਰਾਂ ਨੇ ਯੋਗਦਾਨ ਦੇ ਕੇ ਇਸ ਨੂੰ ਸਾਹਿਤਕ ਉਨਤੀ ਵਲ ਲੈ ਜਾਣ ਦੀ ਕੋਸ਼ਿਸ਼ ਜਾਰੀ ਰਖੀ ਹੈ। ਸਭਾ ਦੇ ਮੌਜੂਦਾ ਪ੍ਰਧਾਨ ਕਰਨ ਸਿੰਘ 'ਸਤਵੰਤ' ਦੀ ਯੋਗ ਅਤੇ ਪ੍ਰਭਾਵਸ਼ਾਲੀ ਅਗਵਾਈ ਹੇਠਾਂ ਕਈ ਨਵੇਂ ਮੈਂਬਰ ਸੱਜਣਾਂ ਨੇ ਇਸ ਨਾਲ ਸਾਂਝ ਪਾ ਕੇ ਇਸ ਨੂੰ ਹੋਰ ਤਕੜੇਰਰਾ ਕੀਤਾ ਹੈ। ਉਹਨਾਂ ਦੀਆਂ ਕੋਸ਼ਿਸ਼ਾਂ ਸਦਕਾ ਇਸ ਦੇ ਭਵਿੱਖ ਸਪਨੇ ਬੜੇ ਰਾਂਗਲੇ ਤੇ ਆਸ਼ਾ ਭਰਪੂਰ ਹਨ। ਹੁਣ ਤਕ ਸਭਾ ਦੀ ਸਰਪ੍ਰੱਸਤੀ ਹੇਠਾਂ ਕਈ ਪੁਸਤਕਾਂ ਛਪ ਚੁਕੀਆਂ ਹਨ ਜਿਵੇਂ ਕਿ ਸਮੇਰ ਸਿੰਘ 'ਮਸਤਾਨਾ' ਜੀ ਦੀ 'ਮਸਤ ਟਕੋਰਾਂ'; ਡਾ: ਰਾਮ ਸਿੰਘ 'ਆਜ਼ਾਦ' ਜੀ ਦੀ 'ਲਾਟਾਂ' ਅਤੇ ਜੋਗਿੰਦਰ ਸਿੰਘ ਜੀ 'ਪਾਂਧੀ' ਦੀ 'ਹੱਡੀਆਂ ਦੇ ਖੰਡਰ' ਆਦਿ। ਹੋਰ ਕਈ ਕਿਤਾਬਾਂ ਦੇ ਖਰੜੇ ਛਾਪਣ ਲਈ ਤਿਆਰ ਕੀਤੇ ਜਾ ਰਹੇ ਹਨ।

ਹੱਥਲੀ ਪੁਸਤਕ 'ਚ ਅਸੀਂ ਆਪ ਜੀ ਨੂੰ ਉਨ੍ਹਾਂ ਰਚਨਾਵਾਂ 'ਚ ਕੁਝ ਕਹਾਣੀਆਂ ਤੇ ਕਵਿਤਾਵਾਂ ਪੇਸ਼ ਕਰ ਰਹੇ ਹਾਂ ਜਿਹੜੀਆਂ ੧੯੭੬-੭੭ ਵਿਚ ਸਾਹਿਤ ਸਭਾ ਦੀਆਂ ਬੈਠਕਾਂ ਵਿਚ ਪੜ੍ਹੀਆਂ ਗਈਆਂ ਹਨ। ਅਸੀਂ ਬੜੇ ਮਾਣ ਤੇ ਉਤਸ਼ਾਹ ਨਾਲ ਨਵੇਂ ਪੁੰਗਰਦੇ ਸਾਹਿਤਕਾਰਾਂ ਦੀਆਂ ਰਚਨਾਵਾਂ ਨੂੰ ਅੱਜ ਪਹਿਲੀ ਵਾਰ ਇਕ ਸੰਗ੍ਰਹਿ ਦੇ ਰੂਪ ਵਿਚ ਆਪ ਜੀ ਦੇ ਸਾਹਮਣੇ ਪੇਸ਼ ਕਰਨ ਦੀ ਖ਼ੁਸ਼ੀ ਲੈ ਰਹੇ ਹਾਂ। ਪਰਖ ਦੀ ਕਸਵਟੀ ਆਪ ਜੀ ਦੇ ਹੱਥ ਹੈ। ਅਸੀਂ ਆਪ ਜੀ ਦੀ ਬਹੁਮੁਲੀ ਰਾਇ ਦੀ ਕਦਰ ਕਰਾਂਗੇ।

**ਸੰਪਾਦਕੀ ਬੋਰਡ**

# ਸੁਰਗਵਾਸੀ ਸ: ਮਹਿਸ਼ਰ ਸਿੰਘ ਜੀ

ਮਹਾਂ ਪੁਰਖ ਭਾਵੇਂ ਇਸ ਦੁਨੀਆਂ ਵਿਚ ਵਿਚਰਨ ਜਾਂ ਨਾ, ਪਰ ਆਪਣੀ ਛਾਪ ਅਵੱਸ਼ ਛਡ ਜਾਂਦੇ ਹਨ। ਅਜ ਭਾਵੇਂ ਸ: ਮਹਿਸ਼ਰ ਸਿੰਘ ਜੀ ਸਾਡੇ ਵਿਚ ਮੌਜੂਦ ਨਹੀਂ ਪਰ ਉਹਨਾਂ ਦੇ ਕੀਤੇ ਕੰਮ ਅਜ ਵੀ ਸਾਡੇ ਦਿਲਾਂ ਵਿਚ ਉਹਨਾਂ ਦੀ ਯਾਦ ਤਾਜ਼ਾ ਕਰ ਰਹੇ ਹਨ।

ਆਪ ਜੀ ਦਾ ਜਨਮ ਸੰਤਾਂ ਦੀ ਧਰਤੀ ਦੀਦਾਰਪੁਰਾ ਨਾਮੀ ਪਿੰਡ ਵਿਚ ਸ: ਦੇਵਾ ਸਿੰਘ ਜੀ ਦੇ ਗ੍ਰਹਿ ਵਿਖੇ ਸੰਨ ੧੯੩੧ ਵਿਚ ਹੋਇਆ। ਆਪ ਜੀ ਅਜੇ ਦਸਵੀਂ ਹੀ ਪੜ੍ਹਦੇ ਸਨ ਕਿ ੧੯੪੭ ਦੇ ਭਿਆਨਕ ਦੌਰ ਨੇ ਆਪ ਨੂੰ ਘਰੋਂ ਬੇ-ਘਰ ਕਰ ਦਿਤਾ ਅਤੇ ਆਪ ਜੀ ਪੜ੍ਹਾਈ ਅਧੂਰੀ ਛਡ ਕੇ ਉਜੜੇ ਪੁਜੜੇ ਹੋਣ ਕਾਰਨ ਤੇ ਪ੍ਰਵਾਰ ਦੀ ਮਾਇਕ ਹਾਲਤ ਨੂੰ ਮੁਖ ਰਖਦਿਆਂ ਹੋਇਆਂ ਇਕ ਫਰਮ ਵਿਚ ਮੁਨਸ਼ੀ ਲਗ ਗਏ। ਆਪਣੀ ਕਾਬਲੀਅਤ, ਮਿਹਨਤ ਅਤੇ ਸਿਦਕ-ਦਿਲੀ ਕਾਰਨ ਆਪ ਜੀ ਲੋਕਾਂ ਵਿਚ ਕਾਫੀ ਸਨਮਾਨੇ ਜਾਣ ਲਗੇ। ਕੁਝ ਚਿਰ ਫਰਮ ਵਿਚ ਕੰਮ ਕਰਨ ਉਪ੍ਰੰਤ ਆਪ ਨੇ ਆਪਣਾ ਅਲੱਗ ਠੇਕੇਦਾਰੀ ਦਾ ਕੰਮ ਅਰੰਭਿਆ। ਆਪ ਜੀ ਲਗਨ ਅਤੇ ਮਿਠੀ ਜ਼ਬਾਨ ਕਰ ਕੇ ਛੋਟੀ ਉਮਰ ਵਿਚ ਹੀ ਕੇਵਲ ਇਲਾਕੇ ਵਿਚ ਹੀ ਨਹੀਂ ਸਗੋਂ ਸਾਰੀ ਰਿਆਸਤ ਵਿਚ ਪ੍ਰਸਿਧ ਹੋ ਗਏ। ਆਪ ਜੀ ਦੀ ਪ੍ਰਸਿਧਤਾ ਦਾ ਕਾਰਨ ਦੌਲਤ ਨਹੀਂ ਸੀ ਬਲਕਿ ਆਪ ਜੀ ਦੀ ਇਮਾਨਦਾਰੀ, ਗਰੀਬ ਪਰਵਰੀ, ਲੋਕ ਸੇਵਾ, ਭਗਤੀ ਅਤੇ ਮਿਠਾਸ ਭਰੀ ਬੋਲੀ ਸੀ। ਇਹੋ ਕਾਰਨ ਸੀ ਕਿ ਆਪ ਜੀ ਗੁਰਦਵਾਰਾ ਪ੍ਰਬੰਧਕ ਕਮੇਟੀ ਛਟੀ ਪਾਤਸ਼ਾਹੀ ਬਾਰਾਂਮੂਲਾ ਦੇ ਦੋ ਵਾਰ ਸਕੱਤਰ ਚੁਣੇ ਗਏ।

ਆਪ ਜੀ ਦਾ ਪੰਜਾਬੀ ਸਾਹਿਤ ਵਲ ਬੜਾ ਝੁਕਾਓ ਸੀ ਅਤੇ ਪੰਜਾਬੀ ਬੋਲੀ ਤੇ ਲਿਪੀ ਨੂੰ ਪ੍ਰਫੁਲਤ ਦੇਖਣ ਦੇ ਚਾਹਵਾਨ ਸਨ। ਆਪ ਜੀ ਨੇ ਸਾਹਿਤ ਸਭਾਵਾਂ ਨੂੰ ਮਾਇਕ ਸਹਾਇਤਾ ਵੀ ਦਿਤੀ।

ਆਪ ਜੀ ਪਛੜੇ ਅਤੇ ਗਰੀਬ ਲੋਕਾਂ ਨੂੰ ਉਚਾ ਚੁਕਣਾ ਚਾਹੁੰਦੇ ਸਨ ਤੇ ਇਹਨਾਂ ਨਾਲ ਹਮਦਰਦੀ ਬਾਰੇ ਆਪ ਦੀਆਂ ਕਈ ਕਹਾਣੀਆਂ ਪ੍ਰਸਿਧ ਹਨ। ਕਈ

ਬੇ-ਸਹਾਰਾ ਬਚੀਆਂ ਦੇ ਵਿਆਹ ਆਪਨੇ ਆਪਣੇ ਪਲਿਉਂ ਪੈਸੇ ਖਰਚ ਕਰਕੇ ਕਰਵਾਏ ਅਤੇ ਯਤੀਮ ਤੇ ਗਰੀਬ ਬਚੇ ਬੱਚੀਆਂ ਦੀ ਮਾਇਕ ਸਹਾਇਤਾ ਵੀ ਕੀਤੀ। ਆਪ ਜੀ ਨੇ ਆਪਣਾ ਅਸਰ ਰਸੂਖ ਵਰਤ ਕੇ ਕਈ ਨੌਜਵਾਨਾਂ ਨੂੰ ਵਿਦਿਆ, ਟਰੇਨਿੰਗ ਅਤੇ ਵਜ਼ੀਫੇ ਵੀ ਸਰਕਾਰ ਵਲੋਂ ਦਿਵਾਏ।

ਕੌਮ ਅਤੇ ਦੇਸ਼ ਨੂੰ ਹਾਲੀ ਆਪ ਜੀ ਦੀ ਬੜੀ ਸਖਤ ਲੋੜ ਸੀ। ਪਰ ਮੌਤ ਦੇ ਬੇਰਹਿਮ ਹਥਾਂ ਨੇ ਆਪ ਨੂੰ ਸਾਡੇ ਤੋਂ ੧੫ ਦਸੰਬਰ ੧੯੬੯ ਨੂੰ ਖੋਹ ਲਿਆ। ਪਰ ਆਪ ਦੇ ਦਸੇ ਰਾਹ ਤੇ ਪਾਈਆਂ ਸੇਧਾਂ ਹੁਣ ਵੀ ਸਾਡੇ ਲਈ ਚਾਨਣ ਮੁਨਾਰਾ ਸਿਧ ਹੋ ਰਹੀਆਂ ਹਨ ਅਤੇ ਆਪ ਦੇ ਸਪੁਤਰ ਸ: ਪ੍ਰੀਤਮ ਸਿੰਘ ਜੀ ਠੇਕੇਦਾਰ ਪੂਰੀ ਯੋਗਤਾ ਤੇ ਨਿਸ਼ਕਾਮਤਾ ਨਾਲ ਆਪ ਦੇ ਛੋਹੇ ਪ੍ਰੋਗਰਾਮਾਂ ਨੂੰ ਅਗਾਂਹ ਲੈ ਜਾਣ ਵਿਚ ਰੁਝੇ ਹੋਏ ਹਨ। ਉਹਨਾਂ ਬਜ਼ੁਰਗਾਂ ਦਾ ਸਦਕਾ ਹੀ ਆਪ ਇਸ ਸਮੇਂ ਜ਼ਿਲਾ ਗੁਰ-ਦਵਾਰਾ ਕਮੇਟੀ ਦੇ ਸਕੱਤਰ ਚੁਣੇ ਗਏ ਹਨ। ਇਸ ਵਿਚ ਕੋਈ ਸੰਦੇਹ ਨਹੀਂ ਕਿ ਆਪ ਨੇ ਇਕ ਭਾਰੀ ਜ਼ਿਮੇਂਵਾਰੀ ਸਿਰ ਲਈ ਹੈ ਤੇ ਸਾਨੂੰ ਪੂਰਨ ਵਿਸ਼ਵਾਸ ਹੈ ਕਿ ਆਪ ਜੀ ਇਹਨੂੰ ਨਿਭਾਣ ਦੇ ਸਮਰਥ ਹਨ।

ਅੰਤ ਵਿਚ ਅਸੀਂ ਸ: ਪ੍ਰੀਤਮ ਸਿੰਘ ਠੇਕੇਦਾਰ ਦੇ ਅਤੀ ਧਨਵਾਦੀ ਹਾਂ ਕਿ ਉਹਨਾਂ ਨੇ ਹਥਲੀ ਪੁਸਤਕ ਛਾਪਣ ਦਾ ਸਾਰਾ ਖਰਚਾ ਬਰਦਾਸ਼ਤ ਕੀਤਾ ਹੈ। ਇਹ ਉਹਨਾਂ ਦੀ ਸਾਹਿਤਕ ਸੂਝ ਬੂਝ ਦੀ ਇਕ ਵਡੀ ਨਿਸ਼ਾਨੀ ਹੈ।

ਸੰਪਾਦਕੀ ਬੋਰਡ

## ਜਗਤਾਰ ਸਿੰਘ

ਤਖ਼ੱਲਸ : ਪੰਖੇਰੂ

ਪਿਤਾ : ਸ: ਸੀਤਲ ਸਿਘ ਜੀ

ਵਿਦਿਆ : ਵਿਦਿਆਰਥੀ ਬੀ. ਏ. ਭਾਗ ਦੂਜਾ

ਪਿੰਡ : ਸਿਆਲਕੋਟ, ਰਫੀਆਬਾਦ, ਬਾਰਾਂਮੂਲਾ

ਰਚਨਾਵਾਂ : (ਪੁੰਗਰਦਾ ਕਵੀ) ਕਵਿਤਾਵਾਂ ਲਿਖਦੇ ਹਨ ।

### ਆਸਾ

ਮੇਰੇ ਹਰ ਸ਼ਾਮ ਮਾਤਮ ਏ
ਮੇਰਾ ਹਰ ਸ਼ੱਬ ਰੋਜ਼ਾ ਏ;
ਮੇਰੀ ਹਰ ਆਹ ਤੇ ਹੌਕੇ ਵਿਚ
ਅਜੇ ਇਹ ਦਰਦ ਕੈਸਾ ਏ ।
ਪਰ ਇਕ ਆਸ ਹੈ ਬਾਕੀ
ਮੇਰੀ ਪ੍ਰਭਾਤ ਆਏਗੀ;
ਮੇਰੀ ਉਮਰਾ ਦੇ ਦੀਵੇ ਵਿਚ
ਜ਼ੁਲਫ ਦੀ ਬੱਤੀ ਪਾਏਗੀ ।

ਚਿਰਾਂ ਤੋਂ ਖੁਸ਼ਕ ਦੀਵੇ ਵਿਚ
ਉਹ ਬਿੰਦਾ ਤੇਲ ਪਾਏਗੀ;
ਤੇ ਜੀਵਨ ਜਗਮਗਾਏਗਾ
ਮੇਰੇ ਨਿਰਮਹਿਕ ਜੀਵਨ ਤੇ
ਉਹ ਨੂਰੀ ਸੁਗੰਧ ਛਿੜਕੇਗੀ ।
ਤੇ

ਚਾਨਣ ਦੀ ਮਧਾਣੀ ਫੜ
ਉਹ ਮੇਰੀ ਉਮਰ ਰਿੜਕੇਗੀ;
ਤੇ ਅੱਖ ਵਿਚ ਗਾਲ ਕੇ ਹੰਝੂ
ਮੇਰੀ ਚਿਖ਼ਾ ਤੇ ਛਿੜਕੇਗੀ।

## ਗ਼ ਜ਼ ਲ

ਸਾਕੀ ਪਿਲਾ ਦੇ ਜਾਮ ਅਜ ਤੂੰ ਅਜ ਇੰਤਜ਼ਾਰ ਦਾ,
ਵਿਛੋੜਾ ਜਿਦਾਂ ਮੈਂ ਸਹਿ ਸਕਾਂ ਸਜਰੇ ਪਿਆਰ ਦਾ।

ਕਿੰਨਾਂ ਉਤਾਵਲਾ ਸਾਂ ਮੰਨਜ਼ਲ ਨੂੰ ਪਾਣ ਲਈ,
ਰਾਹੀ ਵਿਛੜ ਕੇ ਹਮ-ਸਫ਼ਰ ਹਾਕਾਂ ਹੈ ਮਾਰਦਾ।

ਇਕ ਫੁਲ ਪੱਲਾ ਛੁਡਾਣ ਲਈ ਕੰਡਿਆਂ 'ਚ ਲੁਕ ਗਿਆ,
ਤਕਿਆ ਜਦੋਂ ਨਾ ਮਾਲੀ ਭੌਰੇ ਉਡਾਰਦਾ।

ਜ਼ਿੰਦਗੀ ਸਦਾ ਝਲਦੀ ਰਹੀ ਝੱਖੜ ਹਨੇਰੀਆਂ,
ਉਹਨੂੰ ਤਾਂ ਡਰ ਨਹੀਂ ਭਾਸਣਾ ਏ ਮੰਝਧਾਰ ਦਾ।

ਫਿਰਦਾ ਰਿਹਾ ਰੋਪੋਸ਼ ਜੋ ਉਮਰ ਬਿਤਾਣ ਲਈ,
ਸੁਣਿਆ ਏ ਸ਼ਰ੍ਹੇ ਆਮ ਹੈ ਨਿਕਾਬ ਉਤਾਰਦਾ।

## ਅਨਜਾਣ

ਠੀਕ ਹੀ ਅਨਜਾਣ ਹਾਂ ਮੈਂ
ਠੀਕ ਹੀ ਨਾਦਾਨ ਹਾਂ ਮੈਂ
ਸਮੇਂ ਦੇ ਬੀਤਣ ਤੇ ਜਿਸ ਦੀ;
ਸਾਦਗੀ ਸੰਜੀਦਗੀ ਨੂੰ
ਪੀਹ ਗਏ ਸਮੇਂ ਦੇ ਪੁੜ।

ਮੈਂ ਤਾਂ ਏਵੇਂ ਸੋਚਿਆ ਸੀ

ਮੈਂ ਤਾਂ ਏਵੇਂ ਸਮਝਿਆ ਸੀ
ਜੇ ਖਫਾ ਹੈ ਹੁਸਨ ਮੈਥੋਂ
ਜੇ ਖਫਾ ਹੈ ਨੂਰ ਮੈਥੋਂ
ਸਮੇਂ ਦੇ ਮਥੇ ਤੋਂ ਤਿਲਕ ਕੇ;
ਜਾਵਾਂਗਾ ਰਾਤਾਂ ਦੀਆਂ ਜ਼ੁਲਫਾਂ 'ਚ ਜੁੜ।

ਗਲਤ ਸੀ ਆਸ ਮੇਰੀ
ਤੇ ਗਲਤ ਵਿਸ਼ਵਾਸ ਸੀ;
ਮੈਂ ਖਿਜ਼ਾਂ ਵਿਚ ਮਹਿਕ ਸਜਰੀ
ਦੀ ਲਗਾਈ ਆਸ ਸੀ।
ਠੀਕ ਹੀ ਅਨਜਾਣ ਹਾਂ ਮੈਂ
ਠੀਕ ਹੀ ਨਾਦਾਨ ਹਾਂ ਮੈਂ।

## ਗੀਤ

ਮੁਸਕਾਨ ਤੇਰੀ ਯਾਦ ਦੀ ਮੇਰੇ ਗਮਾਂ ਦੀ ਰਾਸ ਹੈ।
ਤੇਰੇ ਮਿਲਣ ਦੀ ਤਾਂਘ ਹੀ ਮੇਰੇ ਗੀਤਾਂ ਦਾ ਸਾਜ਼ ਹੈ।

ਤੇਰੇ ਰੂਪ ਦੀ ਚਮਕ ਕਿਸ ਕਿਸ ਦਾ ਦਿਲ ਨਾ ਮੋਹ ਸਕੀ,
ਤੇਰੇ ਜਹੀ ਗੁਲੋ-ਗੁਲਾਬ ਤੇ ਮੈਨੂੰ ਬਥੇਰਾ ਨਾਜ਼ ਹੈ।

ਨਿਖਰੇ ਨਿਖਰੇ ਵਾਲ ਤੇ ਪਾਇਲ ਦੀ ਛਣਕਾਰ ਹੈ,
ਕਾਲੀਆਂ ਰਾਤਾਂ ਵਿਚੋਂ ਜਿਉਂ ਚੰਨ ਦੀ ਲਸ਼ਕਾਰ ਹੈ।

ਸਜਨੀ ਤੇਰੀ ਯਾਦ ਮੈਂ ਪਰੋ ਰਿਹਾ ਗੀਤਾਂ ਦੇ ਵਿਚ,
ਤੇਰੇ ਵਿਛੋੜੇ ਦਾ ਗ਼ਮ ਮੇਰੇ ਗੀਤਾਂ ਦੀ ਆਵਾਜ਼ ਹੈ।

ਮੁਸਕਾਨ ਤੇਰੀ ਯਾਦ ਦੀ ਮੇਰੇ ਗ਼ਮਾਂ ਦੀ ਰਾਸ ਹੈ।
ਤੇਰੇ ਮਿਲਣ ਦੀ ਤਾਂਘ ਹੀ ਮੇਰੇ ਗੀਤਾਂ ਦਾ ਸਾਜ਼ ਹੈ।

o—o

## ਜੋਗਿੰਦਰ ਸਿੰਘ 'ਪਾਂਧੀ'

ਪਿਤਾ : ਸਵਰਗਵਾਸੀ ਸਾਧੂ ਸਿੰਘ ਜੀ
ਪਿੰਡ : ਨਜੀ ਭੱਟ, ਬਾਰਾਂਮੂਲਾ
ਵਿਦਿਆ : ਬੀ. ਏ. ਐਲ. ਐਲ. ਬੀ.
ਕਿੱਤਾ : ਸਰਕਾਰੀ ਸਰਵਿਸ
(Prosecuting Officer)

'ਹੱਡੀਆਂ ਦੇ ਖੰਡਰ' ਕਾਵਿ ਸੰਗ੍ਰਹਿ ਦੇ ਚੁਕੇ ਹਨ। ਵਿਸ਼ੇ ਅਤੇ ਰੂਪ ਪਖੋਂ ਅਗਾਂਹ ਵਧੂ ਵਿਚਾਰਧਾਰਾ ਦੇ ਧਾਰਨੀ ਹਨ।

### ਨੰਗੇ ਸ਼ਬਦ

ਜਿਸਮ ਦੇ ਕਈ ਬਿੰਦੂ
ਗੁਸਲਖਾਨੇ ਦੇ ਸ਼ੀਸ਼ੇ ਉਤੇ
ਬਿਖਰੇ ਪਏ.........
ਪਰ ਸ਼ੀਸ਼ੇ ਉਤੇ
ਨਚਣ ਲਈ
ਸ਼ੀਸ਼ਾ ਬਣਨਾ ਪੈਂਦਾ ਹੈ।

ਬੋਤਲਾਂ ਉਤੇ
ਚੂੜੀਆਂ ਦੀ ਛੱਮ ਛੱਮ ਲਈ
ਕਦਮਾਂ ਦੀ ਟਾਪ
ਇਕੱਲੀ ਰਾਤ ਵਿਚ
ਮੁਲਾਕਾਤ ਦੀ
ਸਭ ਤੋਂ ਚੰਗੀ ਸੁਗਾਤ।

ਆਵਾਰਾ ਪੰਛੀ !

ਤੂੰ ਕਿਥੋਂ ਉਡਿਆ
ਤੇ ਕਿਥੇ ਪੁਜਿਆ
ਲੋਕਾਈ ਦੇ ਪੰਛੀ ਕੋਲ
ਬੈਠਣ ਤਕ
ਖੰਜਰ ਵਰਗੀ
ਇਕ ਵਿਥ ਨੂੰ ਵੇਖ।

ਨਜ਼ਰ ਦੇ ਬਿਸੀਅਰ!
ਜ਼ਖਮਾਂ ਨੂੰ ਨਾ ਸਹੀ
ਜਿਸਮ ਦੀ ਰੰਗੀਨੀ ਵੇਖ
ਜਿਥੇ ਕਈ ਚਰਾਗ
ਬਲਦੇ ਗਏ, ਬੁਝਦੇ ਗਏ
ਜਿਸਮ ਬੇ-ਹਯਾ
ਅੱਖ ਸ਼ਰਮੀਲੀ ਵੇਖ।

ਇਕ ਦੂਜੇ ਨੂੰ
ਵੇਖਣ ਦਾ ਗੁਨਾਹ
ਮੁਖਾਤਿਬ ਹੈ ਸਾਨੂੰ
ਕਿ ਅਸੀਂ ਵੀ
ਕਰੀਏ ਕੋਈ ਗੁਨਾਹ;
ਪਰ
ਪਾਕੀਜ਼ਾ, ਪਾਕੀਜ਼ਗੀ
ਸਾਹਾਂ ਦੀ ਬਦਬੂ ਵਿਚ ਪਲਦੀ ਹੈ
ਤੈਨੂੰ ਪਤਾ ਨਹੀਂ
ਤੇਰੀ ਹਰ ਯਾਦ
ਜਿਸਮ ਦੇ ਮੋਮ ਵਿਚ ਢਲਦੀ ਹੈ

ਜਿਸਮ ਦਾ ਮੋਮ
ਧੂੰਏਂ ਦਾ ਫੈਲਾਓ
ਮੈਂ
ਅਤੇ
ਮੇਰੇ ਬਚੇ
ਬਚਿਆਂ ਤੋਂ ਭਾਵ
ਧੂੰਏਂ ਦਾ ਫੈਲਾਓ
ਸਿਗਰਟ ਦਾ ਕੱਸ਼
ਤਸੱਵਰ ਨੰਗਾ ਸਹੀ ਭਾਵੇਂ
ਪਰ ਨੰਗੇ ਸ਼ਬਦਾਂ ਨੂੰ
ਧੂਏਂ ਵਿਚ ਕੱਜ ਕੇ ਰਖ।

ਨੰਗੇ ਸ਼ਬਦ
ਨੰਗੇ ਬਚੇ ਨਹੀਂ ਇਕ ਦੂਜੇ ਤੋਂ
ਪਰਦਾ ਕਰਦੇ
ਨੰਗੇ ਸ਼ਬਦ
ਮਾਂ ਪਿਓ ਹਨ ਬਚੇ ਤੋਂ ਡਰਦੇ
ਕੁਝ ਪਰਦਾ ਕਰਦੇ।

———

## ਮੋਹਨ ਸਿੰਘ ਸ਼ਾਂਤ

ਪਿਤਾ : ਸ: ਧੀਰਜ ਸਿੰਘ,

ਪਿੰਡ : ਸਿਆਲ ਕੋਟ, ਰਫੀਆਬਾਦ

ਤਾਲੀਮ : ਵਿਦਿਆਰਥੀ ਬੀ. ਏ. (ਭਾਗ ਦੂਜਾ)

ਸੁਲਝਿਆ ਕਹਾਣੀਕਾਰ ਤੇ ਕਵੀ। ਉਨ੍ਹਾਂ ਦੀ ਲਿਖਤ ਕਾਫ਼ੀ ਆਸ਼ਾ ਦਵਾਂਦੀ ਹੈ। ਅਗਾਂਹ ਵਧੂ ਵਿਚਾਰ-ਧਾਰਾ ਦੇ ਹਾਮੀ।

### ਗ਼ ਜ਼ ਲ

ਕੀ ਪਤਾ ? ਕਿਉਂ ? ਤਾਰਿਆਂ ਮੈਨੂੰ ਬੁਲਾਇਆ ਹੈ।
ਚੰਨ ਨੇ ਵੀ ਮੂੰਹ ਤੋਂ ਘੁੰਗਟ ਹਟਾਇਆ ਹੈ।

ਸਮੇਂ ਦੀ ਦਹਿਲੀਜ਼ ਤੋਂ ਖਿਸਕੇ ਸੀ ਪੈਰ ਪਰ,
ਕਾਲੀਆਂ ਜ਼ੁਲਫਾਂ ਨੇ ਗਿਰਦੇ ਜਾਲ ਪਾਇਆ ਹੈ।

ਚੰਗਾ ਨਹੀਂ ਕੀਤਾ ਬਹਿ ਗਮਾਂ ਨੂੰ ਛੇੜ ਕੇ,
ਇਤਿਹਾਸ ਦੀ ਕਲਗੀ ਤੇ ਧਬਾ ਫੇਰ ਲਾਇਆ ਹੈ।

ਪਗ ਪਗ ਤੇ ਖ਼ਾਰ ਤਾਂ ਸਤਿਕਾਰਦੇ ਰਹੇ,
ਮੈਂ ਖਾਰ ਹਾਂ ਮੈਨੂੰ ਮਗਰ ਫੁਲਾਂ ਸਤਾਇਆ ਹੈ।

ਨਿਰਦੋਸ਼ ਤੇਰੇ ਅਦਲੀਆਂ ਸੂਲੀ ਚੜ੍ਹਾ ਦਿਤੇ,
ਹੈਰਾਨ ਹਾਂ ! ਬੁਕਲ 'ਚ ਕਿਉਂ ਦੋਸ਼ੀ ਲੁਕਾਇਆ ਹੈ।

ਸਾਗਰਾਂ ਦੀ ਤਹਿ 'ਚ ਵੀ ਮੋਤੀ ਹੈ ਚਮਕਦਾ,
ਸਪੇਰਿਓ ਅਜ ਉਸ ਦੀ ਰਾਖੀ ਨਾਗ ਆਇਆ ਹੈ।

'ਲਿਫਟ' ਦੇ ਜ਼ਰੀਏ ਤੂੰ ਸਿਖਰਾਂ ਛੋ ਲਈਆਂ ਨੇ ਪਰ,
ਕਮਾਲ ਹੈ ਤੇਰੀ ਤੂੰ ਕੀਕਣ ਤੁਰਦਾ ਆਇਆ ਹੈਂ। 000

## ਮਨਜੀਤ ਸਿੰਘ

ਤਖ਼ੱਲਸ : ਪਿਆਸਾ

ਪਿਤਾ : ਸ: ਗੁਰਬੰਸ ਸਿੰਘ ਜੀ

ਪਿੰਡ : ਭਟਪੁਰਾ, ਬਾਰਾਂਮੂਲਾ

ਤਾਲੀਮ : ਬੀ. ਏ. ਵਿਦਿਆਰਥੀ ਭਾਗ ਦੂਜਾ

ਕਵਿਤਾ, ਕਹਾਣੀ ਦੋਵੇਂ ਲਿਖਣ ਦਾ ਸ਼ੌਂਕ ਹੈ। ਉਸ ਦੀ ਕਵਿਤਾ ਸੱਜਰੀ ਸੱਜਰੀ, ਪਿਆਰੀ ਪਿਆਰੀ ਲਗਦੀ ਹੈ। ਬੜੀ ਰੀਝ ਨਾਲ ਲਿਖਦੇ ਹਨ।

### ਜ਼ੰਜੀਰਾਂ

ਗੁਲਾਮੀ ਦੀਆਂ ਜ਼ੰਜੀਰਾਂ ਤੋੜ
ਸਵਤੰਤਰ ਹੋਣਾ ਚਾਹੁੰਦਾ ਹਾਂ।
ਖੁਸ਼ੀ ਦੀਆਂ ਲਹਿਰਾਂ ਦੇ ਅੰਦਰ
ਮੈਂ ਹੰਝੂ ਧੋਣਾ ਚਾਹੁੰਦਾ ਹਾਂ।

ਕੋਠੀ ਹਨੇਰੀ 'ਚ ਕੈਦ ਹਾਂ
ਨਿਕਲਣ ਦਾ ਰਾਹ ਨਹੀਂ ਲਭਦਾ
ਹੋਈ ਨਾਕਾਮ ਹਰ ਕੋਸ਼ਿਸ਼
ਜ਼ੰਜੀਰਾਂ ਤੋੜ ਨਹੀਂ ਸਕਦਾ।

ਕੌਮ ਦਿਆਂ ਗ਼ਦਾਰਾਂ
ਕੌਮ ਨੂੰ ਤੰਗ ਕੀਤਾ ਏ।
ਸੁਣੇ ਆਵਾਜ਼ ਕਿਂਝ ਮੇਰੀ
ਮੇਰਾ ਮੂੰਹ ਬੰਦ ਕੀਤਾ ਏ।

ਆਜ਼ਾਦੀ ਮਿਲੀ ਭਾਰਤ ਨੂੰ
ਆਜ਼ਾਦੀ ਮੈਂ ਕਿਥੋਂ ਵੇਖਾਂ।

ਧਰਮਾਂ ਦਿਆਂ ਠੇਕੇਦਾਰਾਂ
ਕੀਤਾ ਹੈ ਕੌਮ ਦਾ ਠੇਕਾ ।

ਧਰਮਾਂ ਦੇ ਜਾਲ ਅੰਦਰ
ਮਨੁਖਾਂ ਨੂੰ ਫਸਾਂਦੇ ਨੇ ।
ਮਨੁਖਤਾ ਦੇ ਬਣ ਪੁਜਾਰੀ
ਮਨੁਖਾਂ ਨੂੰ ਲੜਾਂਦੇ ਨੇ ।

ਜੇ ਕਰ ਰਾਜਸੀ ਵੰਡ ਨਾ ਹੁੰਦੀ
ਸੀਮਾਂ ਦੀ ਲੋੜ ਹੀ ਕੀ ਸੀ ।
ਸਵਤੰਤਰ ਹਰ ਦਿਸ਼ਾ ਹੁੰਦੀ
ਤਮੰਨਾ ਹੋਰ ਹੀ ਕੀ ਸੀ ।

'ਪਿਆਸੇ' ਦੀ ਪਿਆਸ ਮੁਕ ਜਾਂਦੀ
ਜੇ ਘ੍ਰਿਣਾ ਮਿਟ ਗਈ ਹੁੰਦੀ ।
ਗੁਲਾਮੀ ਜ਼ਿੰਦਗੀ ਦੇ ਹਰ ਕਦਮ
ਤੇ ਝੁਕ ਗਈ ਹੁੰਦੀ ।

## ਸ਼ਹੀਦ ਦੇ ਨਾਂ

ਜੇ ਹੱਕ ਲਈ ਤੂੰ ਤੜਫਿਆ
ਹੱਕ ਪਾ ਨਹੀਂ ਸਕਿਆ ।
ਆਪਣੀ ਮਿੱਥੀ ਹੋਈ ਮੰਜ਼ਿਲ
ਤੇ ਹੱਥ ਲਾ ਨਹੀਂ ਸਕਿਆ ।

ਤੇਰੇ ਜਜ਼ਬਿਆਂ ਨੂੰ ਸਦਾ
ਕੁਚਲਿਆ......ਗਿਆ
ਸੀਨੇ ਤੇਰੇ ਤੇ ਕਿਸੇ
ਨਾਚ ਅਨੋਖਾ ਨਚਿਆ ।

ਤੂੰ ਆਜ਼ਾਦੀ ਲਈ
ਬਹੁਤਾ ਜ਼ੋਰ ਲਾਇਆ ।
ਤੇਰੇ ਹਵਾਸਾਂ ਦਾ
ਤੈਨੂੰ ਪਤਾ ਨਾ ਰਿਹਾ ।

ਅਜ ਫੇਰ ਇਕ ਵੇਰ
ਤੂੰ ਅਸਮਰਥ ਰਿਹਾ ਹੈਂ ।
ਇਸੇ ਸੰਘਰਸ਼ 'ਚ ਤੂੰ
ਮੋਇਆ ਪਿਆ ਹੈਂ ।

ਤੈਨੂੰ ਬਾਹਾਂ ਦਾ
ਸਹਾਰਾ ਕੀ ਦੇਵਾਂ ?
ਤੇਰੇ ਲਈ ਪਲਾੜਾਂ 'ਚ
ਪੁਕਾਰਾਂ ਕੀ ਦੇਵਾਂ ?

ਕਿਹੜਾ ਸੁਣੇਗਾ
ਮੇਰੇ ਦਿਲ ਦੇ ਹਉਕੇ ।
ਮੇਰੀਆਂ ਬੁਝੀਆਂ ਆਹਾਂ
ਕਿਸ ਤੇ ਅਸਰ ਕਰਨਾ ।

ਇਹਨਾਂ ਦੇ ਸੀਨੇ ਵਿਚ
ਜਿਹੜੀ ਦਿਲ ਦੀ ਥਾਂ ਹੈ ।
ਉਹ ਪੱਥਰ ਵੀ ਹੈ
ਤੇ ਸ਼ੈਤਾਨ ਦੀ ਪਨਾਹ ਵੀ ।

ਤਾਂ ਵੀ ਕੀ ਹੋਇਆ
ਸੰਘਰਸ਼ ਤੂੰ ਕੀਤੇ ਹੀ ਸਨ ।
ਆਪਣੇ ਲਹੂ ਦੇ ਘੁਟ
ਅਣਝਕਿਆਂ ਪੀਤੇ ਹੀ ਸਨ ।

ਇਸੇ ਨੂੰ ਤੇਰੀ ਜਿੱਤ
ਮੈਂ ਕਹਾਂਗਾ……
ਅਤੇ ਉਮਰਾਂ ਬੱਧੀ
ਗਾਂਦਾ ਰਵਾਂਗਾ……

## ਲਾਸ਼

ਮੈਂ ਗਾ ਨਹੀਂ ਸਕਿਆ
ਰਤਾ ਫਰਮਾ ਨਹੀਂ ਸਕਿਆ ।
ਅਜੇ ਜੀਵਨ ਦੇ ਭਜਦੇ ਸਾਜ਼ ਦੀ
ਇਕ ਤਾਰ ਬਾਕੀ ਹੈ ।

ਮੇਰੇ ਹੱਡਾਂ ਦੀ ਕੜਕਵੀਂ
ਆਵਾਜ਼ ਬਾਕੀ ਹੈ ।
ਮੇਰੇ ਮਗਰੋਂ ਮੇਰੇ ਵੈਣਾਂ ਦਾ
ਧੁੰਧਲਾ ਸਾਜ਼ ਬਾਕੀ ਹੈ ।

ਮੇਰੇ ਸ਼ਬਦਾਂ ਦੇ ਸ਼ਬਦਕੋਸ਼
ਦੇ ਅੰਕ ਕਦੋਂ ਖੁਲਣਗੇ ।
ਬਲਦੇ ਹਿਰਦੇ ਦੇ ਧੂਏਂ ਲਈ
ਆਹਾਂ ਦੀ ਪ੍ਰਵਾਜ਼ ਬਾਕੀ ਹੈ ।

ਕੀ ਮੈਂ ਸਧਰਾ ਨੂੰ ਝੋਲੀ 'ਚ ਸਮੇਟ
ਪ੍ਰਤਣ ਲਈ ਆਇਆ ਸਾਂ ।
ਕਿਸੇ ਟਾਣੀ ਤੇ ਟਿੱਕੀ ਹੋਈ
ਅਜੇ ਵੀ ਆਸ ਬਾਕੀ ਹੈ ।

ਮੇਰੇ ਨਾਲ ਮੇਰੇ ਅਰਮਾਨਾਂ ਨੂੰ
ਅਲਵਦਾਈ ਦਾ ਸੁਨੇਹਾ ਆਇਆ ਹੈ ।

ਮੈਂ ਜਾਉਣਾ ਨਹੀਂ ਚਾਹੁੰਦਾ
ਕਿਉਂਕਿ ?
ਮੇਰੇ ਨਾਲ ਹਾਲੀ ਆਸ਼ੀਰਵਾਦ ਬਾਕੀ ਹੈ ।

ਲੰਬੂ ਲਗ ਗਿਆ ਕੀ ਏ
ਸ਼ਾਇਦ ਉਹ ਪਰਤ ਆਉਣ ।
ਅਜੇ ਧੁਖਦੀ ਹੋਈ ਇਸ ਰਾਖ ਦੀ
ਲਿਸ਼ਕਾਰ ਬਾਕੀ ਹੈ ।

## ਦੋਸ਼

ਮੇਰੇ ਅਰਮਾਨਾਂ ਦੀ ਚਿਖਾ ਤੇ
ਨਾ ਕਿਸੇ ਇਕ ਮੋਮਬਤੀ ਧਰੀ ।
ਜਦ ਕਿ ਉਹਨਾਂ ਦੇ ਹੈ
ਸ਼ਮਾਂਦਾਨਾਂ ਦੀ ਲਾਮ ਲਗੀ ।

ਉਫ਼ ! ਕੀ ਮੈਂ ਖਾਰ ਹਾਂ ?
ਉਹਨਾਂ ਦੀ ਪਰਖ ਤੇ ।
ਜਦ ਕਿ ਆਪਾ ਸਵਾਰਨ ਉਹ
ਜੀਵਨ ਮੇਰੇ ਦੇ ਅਰਘ ਤੇ ।

ਮੇਰੀ ਚਰਬੀ ਹੀ ਪਾ
ਬੱਤੀ ਦੀ ਭੇਟ ਕਰ ਦੇ ਮੇਰੀ ਮੜ੍ਹੀ ਨੂੰ ।
ਹਾਇ ! ਕਿੰਝ ਸਵਾਰਾਂ ਮੈਂ
ਕਾਗ਼ਜ਼ ਦੀ ਨਾਓ ਤੇ ਜੀਵਨ ਦੀ ਰੱਸੀ ਸੜੀ ਨੂੰ ।

ਨਾ ਪੁਛੋ ਮੇਰਾ ਹਾਲ,
ਮੈਥੋਂ
ਮੈਨੂੰ ਪਤਾ ਨਹੀਂ ।

ਮੇਰੇ ਮੂੰਹ ਜੰਦਰਾ,
ਕਿੰਝ ਆਖਾਂ,
ਮੇਰੀ ਖ਼ਤਾ ਨਹੀਂ।

ਮੇਰੇ ਮਥੇ ਚਿਤਰਿਆ
ਇਹ ਦੋਸ਼;
ਕੀ ਇਹ ਆਦਮ ਖ਼ੋਰ ਹਨ।
ਜਦੋਂ ਕਿ ਸੋਨੇ ਦੀ ਘੋੜੀ
ਚੜ ਚਾਂਦੀ ਦੀ ਸੁਰਾਹੀ 'ਚ
ਲਹੂ ਪੀਣ ਵਾਲੇ ਹੋਰ ਹਨ।

## ਜ਼ਿੰਦਗੀ

ਆਹਾਂ 'ਚ ਘਿਰਿਆ
ਪਿਆ ਹਾਂ
ਵੇਖਾਂ ਦਰਿਸ਼ ਬਦਲਦਾ।

ਨਿਤ ਨਵਾਂ ਦਰਿਸ਼
ਨਿਤ ਨਵਾਂ ਪੜਾਅ।
ਨਿਤ ਨਵੇਂ ਰੰਗਾਂ 'ਚ ਘੁਲ ਕੇ
ਨਿਤ ਨਵਾਂ ਚੜ੍ਹਦਾ ਹੈ ਚਾਅ।

ਤੇ ਲਾਲਸਾ
ਵਧਦੀ ਵਧੇਰੀ
ਹਰ ਪੜਾਅ
ਅਨੇਕਾਂ ਰਾਹ।

ਹਰ ਨਵੀਂ ਪੌੜੀ ਤੇ ਚੜ੍ਹ,
ਜੋ ਅਗੇ ਝਾਤੀ ਮਾਰਦਾਂ।

ਸਿਖਰ ਦੁਰਾਡੇ ਤਕ ਕੇ
ਹਿਮਤ ਹੀ ਪਿਆ ਹਾਰਦਾਂ ।

ਜੋ ਅੜ ਗਿਆ
ਸੋ ਝੜ ਗਿਆ,
ਵਧਾਂ ਤਾਂ ਕੋਈ ਅੰਤ ਨਹੀਂ ।
ਜੇ ਹਾਰ ਕੇ ਪਰਤਾਂ ਪਿਛੇ
ਤਾਂ ਵੀ ਸ਼ੂਨੀ ਦੂਰ ਹੈ ।

---

## ਪ੍ਰੋ: ਨਾਨਕ ਸਿੰਘ

ਪਿਤਾ : ਸ: ਬੀਰ ਸਿੰਘ

ਪਿੰਡ : ਜਜ਼ਬੁਗ, ਬਡਗਾਮ

ਤਾਲੀਮ : ਐਮ. ਐਸ. ਸੀ. (ਫ਼ੀਜ਼ਿਕਸ)

ਪਤਾ : ਲੈਕਚਰਾਰ ਗੌਰਮਿੰਟ ਕਾਲਜ, ਬਾਰਾਮੂਲਾ ।

ਬੜੀ ਪਿਆਰੀ ਸ਼ਖ਼ਸੀਅਤ ਦੇ ਮਾਲਕ ਹਨ । ਕਵਿਤਾ ਲਿਖਣ ਦਾ ਬਹੁਤਾ ਸ਼ੌਂਕ । ਧਾਰਮਕ ਪ੍ਰਭਾਵ ਬਹੁਤਾ । ਜ਼ਮਾਨੇ ਦੀਆਂ ਕੁਰੀਤੀਆਂ ਨੂੰ ਦੇਖ ਕੇ ਤਿਲਮਿਲਾ ਉਠਦੇ ਹਨ ।

### ਕਲਜੁਗ

ਅਜਬ ਨਿਆਰਾ ਸਮਾਂ, ਆਪਣਾ ਜ਼ੋਰ ਚਲਾਂਦਾ ਹੈ ।
ਗੁਰਬਾਣੀ ਨੂੰ ਭੁਲ ਕੇ ਬੰਦਾ, ਗੀਤ ਬੇ-ਤੁਕੇ ਗਾਂਦਾ ਹੈ ।

ਰਸ ਅੰਗੂਰੀ ਪੀ ਪੀ ਹੰਭਿਆ, ਠਗੀਊਂ ਨਹੀਂ ਸ਼ਰਮਾਂਦਾ ਹੈ ।
ਜੀਵਨ ਇਸ ਦਾ ਦੂਸ਼ਣ ਹੋਇਆ, ਲੋਕਾਂ ਤਾਈਂ ਸਤਾਂਦਾ ਹੈ ।

ਮਹਿੰਗਾਈ ਦਾ ਲੁਟਿਆ ਬੰਦਾ, ਮਹਿਲ ਹਵਾਈ ਬਣਾਂਦਾ ਹੈ ।
ਮਾਂਹ ਦੇ ਆਟੇ ਵਾਂਗਰ, ਆਕੜ ਆਕੜ ਜਾਂਦਾ ਹੈ ।

ਪਿਆਰ. ਨਿਮ੍ਰਤਾ ਨੂੰ ਭੁਲ ਬੈਠਾ, ਝੂਠ-ਰਸਗੁਲੇ ਖਾਂਦਾ ਹੈ ।
ਜੀਵਨ ਦੇ ਉਦੇਸ਼ ਨੂੰ ਭੁਲ ਕੇ, ਰਾਹ ਕੁਵੱਲੇ ਜਾਂਦਾ ਹੈ ।

ਪਰ ਨਾਰੀ ਲਈ ਭਟਕ ਰਿਹਾ ਹੈ, ਆਪਣੀ ਤਾਈ ਰੁਲਾਂਦਾ ਹੈ ।
ਧਰਮ ਕਰਮ ਤੋਂ ਬੇਮੁਖ ਹੋ ਕੇ, ਕੁਕਰਮਾਂ ਵਲ ਜਾਂਦਾ ਹੈ ।

ਨਾ ਇਹਦੇ ਸੀਨੇ 'ਚ ਧੜਕਨ, ਗੋਡੇ ਨਹੀਓਂ ਹਿਲਾਂਦਾ ਹੈ ।
ਦੇਸ਼ ਪਿਆਰ ਦੀ ਸਾਰ ਨਾ ਕਾਈ, ਜੀਅ ੨ ਕੇ ਮਰ ਜਾਂਦਾ ਹੈ ।

## ਸਮਾਂ

'ਠਾਨਕ' ਦਾ ਬੋਲ ਵੰਡ ਛਕਣੇ ਨੂੰ ਬੋਲਦਾ,
ਹੱਕ ਨਾ ਪਰਾਇਆ ਖਾਣਾ ਪੂਰਾ ਪੂਰਾ ਤੋਲਦਾ ।

ਦੌਰ ਐਸਾ ਆ ਗਿਆ ਏ, ਕਾਲੇ ਅੰਧਘੋਰ ਦਾ,
ਹਰ ਕੋਈ ਆਖੇ ਸਮਾਂ ਕਹਿਰ ਅਤੇ ਜ਼ੋਰ ਦਾ ।

ਤਕ ਕੇ ਅਮੀਰ ਬੰਦਾ, ਸੀਸ ਹੈ ਝੁਕਾਂਵੰਦਾ,
ਹੋਵੇ ਜੇ ਗਰੀਬ ਕੋਈ ਕੋਲੋਂ ਨਾ ਉਠਾਂਵੰਦਾ ।
ਮਾਪਿਆਂ ਨੂੰ ਕਿਥੇ ਔਲਾਦ ਦੀ ਤਸੱਲੀ ਹੈ,
ਘਰ ਘਰ ਝਗੜਾ ਤੇ ਜੰਗ ਗਲੀ ਗਲੀ ਹੈ ।

ਵਢੀ ਖੋਰ ਹਾਕਮਾਂ ਨੇ ਜਨਤਾ ਨੂੰ ਰੋਲਿਆ,
ਗੂੰਗਿਆਂ ਨੂੰ ਛਡੋ ਜੀਭ ਵਾਲਾ ਵੀ ਨਾ ਬੋਲਿਆ ।

ਰਬ ਨੂੰ ਹਨ ਭੁਲ ਬੈਠੇ, ਸਾਇੰਸੀ ਜ਼ਮਾਨੇ ਵਿਚ,
ਔਰਤਾਂ ਦੇ ਢੇਰ ਲਗੇ ਹੋਏ ਨੇ ਮਹਿਖਾਨੇ ਵਿਚ ।

ਰਗ ਰਗ ਹੋਈ ਹੈ ਗੁਲਾਮ, ਕੋਝੇ ਮਰਜ਼ ਦੀ,
ਵਿਗੜੀ ਹੈ ਤਾਣੀ ਸਿਰੋਂ ਬੰਦੇ ਖੁਦਗਰਜ਼ ਦੀ ।

———

## ਡਾ: ਰਾਮ ਸਿੰਘ 'ਆਜ਼ਾਦ'

ਪਿਤਾ : ਸ: ਬੁਧ ਸਿੰਘ

ਪਿੰਡ : ਖਾਦਨਿਆਰ, ਬਾਰਾਂਮੂਲਾ

ਰਚਨਾਵਾਂ : ਲਾਟਾਂ (ਕਾਵਿ ਸੰਗ੍ਰਹਿ)

ਕ੍ਰਾਂਤੀਕਾਰੀ ਵਿਚਾਰਧਾਰਾ ਦੇ ਹਾਮੀ ਤੇ ਸਾਂਝੀ-ਵਾਲਤਾ ਉਹਨਾਂ ਦੀ ਕਵਿਤਾ ਦਾ ਧੁਰਾ ਹੈ।

### ਰੁਬਾਈ

ਆਈ ਧੁਰ ਦਰਗਾਹੋਂ ਚਿਠੀ,
ਬੂਟਣਾ ਮਲ ਮਲ ਧੋਵਾਂ।
ਯਾਦਾਂ ਦੀ ਗਲਵਕੜੀ ਨੂੰ,
ਮੈਂ ਹੰਝੂ ਹਾਰ ਪਰੋਵਾਂ।
ਕੰਮ ਕਿਸੇ ਦੇ ਆ ਨਾ ਸਕਿਆ,
ਵੈਰ ਵਿਰੋਧ ਕਮਾਇਆ,
ਨਾਲ ਵਸਲ ਦੇ ਦਸ ਵੇ ਸਜਣਾ,
ਕਿਸ ਸਿਖਰ ਨੂੰ ਛੋਹਵਾਂ।

### ਨਵੇਂ ਰਾਹ

ਆਦਮ ਦੀ ਪੂਜਾ ਤੂੰ ਕਰਨੀ ਸਿਖਾ ਦੇ,
ਮਜ਼ਹਬਾਂ ਦੇ ਭੇਦ ਇਹ ਸਾਰੇ ਮੁਕਾ ਦੇ।
ਹਰ ਮਜ਼ਹਬ ਦਾ ਤੂੰ ਬਣ ਨਾ ਸ਼ੈਦਾਈ,
ਨੀਵੇਂ ਨਥੀਵੇਂ ਨੂੰ ਗਲੇ ਚਾ ਲਾਈਂ,
ਪੁਟ ਕੇ ਬੂਟੇ ਪੁਰਾਣੇ ਨਵੇਂ ਲਗਾ ਦੇ।
ਆਦਮ ਦੀ ਪੂਜਾ......—।

ਦਰਦ ਇਕ ਦੂਜੇ ਦਾ ਹੋਵੇ ਜੇ ਸਾਂਝਾ,

ਪਿਆਰ ਪਾਈਏ ਜਿਵੇਂ ਹੀਰ ਤੇ ਰਾਂਝਾ।
ਇਕੋ ਖੂਹੀ ਦਾ ਤੂੰ ਪਾਣੀ ਪਿਲਾ ਦੇ,
ਆਦਮ ਦੀ ਪੂਜਾ.........।

ਕਾਮੇ ਤੇ ਕਿਰਤੀ ਤੂੰ ਸਾਰੇ ਜਗਾਣੇ,
ਲੁਟ ਖਸੁਟ ਵਾਲੇ ਜ਼ਮੀਨੋਂ ਮੁਕਾਣੇ।
ਬੰਨ੍ਹ ਕਮਰ ਸਾਰੀ ਦੁਨੀਆ ਹਲਾ ਦੇ,
ਆਦਮ ਦੀ ਪੂਜਾ.........।

ਆ ਉਠ ਰਸਤੇ ਨਵੇਂ ਨੂੰ ਧਾਈਏ,
ਰਲ ਮਿਲ ਵਤਨ ਨੂੰ ਚਾ ਸੋਨਾ ਬਣਾਈਏ।
'ਆਜ਼ਾਦ' ਮਾਰਕੇ ਹਉਕਾ ਸਾਰੇ ਜਗਾ ਦੇ,
ਆਦਮ ਦੀ ਪੂਜਾ.........।

## ਝਰਨਾ

ਪੈਦਾ ਹੋਏ ਪਹਿਲੇ ਮਰਨਾ,
ਜੀਵਨ ਪਾਣੀ ਦਾ ਇਕ ਝਰਨਾ।
ਪਾਣੀ ਨੂੰ ਰੇਤੇ ਪੀ ਜਾਣਾ,
ਸੁਕਦਾ ਝਰਨਾ ਕਿਹੜਾ ਠਿਕਾਣਾ।

## ਇਹ ਪਲ

ਇਹ ਪਲ ਆਪਣਾ ਅਗਲਾ ਪਰਾਇਆ,
ਫਿਰ ਵੀ ਤੇਰੀ ਸਮਝ ਨਾ ਆਇਆ।
ਮਾਰੇ ਝਪਟਾਂ ਜਾਣੇ ਨਾਲ ਬੰਨ੍ਹ ਟੁਰਨਾ,
ਸਾਥੀ ਕਿਹੜਾ? ਆਪਣਾ ਪਰਾਇਆ।
'ਆਜ਼ਾਦ' ਉਠ ਲੁਕਾਈ ਨੂੰ ਗਲ ਲਾਈਏ,
ਊਚ ਨੀਚ ਦਾ ਧੰਦਾ ਮੁਕਾਈਏ।

## ਸਮਾਨਤਾ

ਆਪੋਂ ਜਾਗ ਦੁਨੀਆਂ ਜਗਾ,
ਕ੍ਰਾਂਤੀ ਦੀ ਕਰਨੀ ਗਲ।
ਉਡਾਰੀ ਲਾਣੀ ਅਣੱਲ ਦੀ,
ਉਡਣਾਂ ਅਕਾਸ਼ ਦੇ ਵਲ।
ਬੇ-ਮੁਹਾਰੇ ਪੰਛੀ ਮਾਰਨੇ,
ਪਾਗ਼ਲ ਕੁਤਿਆਂ ਦੇਣਾ ਜ਼ਹਿਰ।
ਦੁਸ਼ਟਾਂ ਈਥਰ ਬੇਹੋਸ਼ੀ ਦੇਣਾ,
ਜਿਹੜੇ ਨੇ ਕਰਦੇ ਕਹਿਰ।
ਫਲਦਾਰ ਬੂਟਿਆਂ ਸਬਜ਼ਾਵਣਾ,
ਬਿਨ ਫਲੋਂ ਪੁਟ ਮੁਕਾਣੇ।
ਇਕੋ ਜਿਹੇ ਹੋ ਕੇ ਰਹਿਣਾ,
ਆਖ ਗਏ ਨੇ ਸਿਆਣੇ।

## ਕੁਝ ਦੋਹੜੇ

ਆਜ਼ਾਦ ਵਾਹ ! ਕਿਰਤੀ ਦੀ ਜ਼ਿੰਦਗੀ, ਵਾਹ ਕੀਰਤੀ ਦਾ ਕੰਮ।
ਸੁਖ ਹੋਰਾਂ ਦੀ ਖ਼ਾਤਰ, ਆਪਣਾ ਲਾਂਦਾ ਚੰਮ॥
ਆਜ਼ਾਦ ਖਿਦਮਤ ਕਰ ਲੈ ਸਭ ਦੀ, ਮਨ ਤਨ ਅਪਣਾ ਲਾ।
ਸਭਨਾਂ ਸਮਝੀਏ ਆਪਣਾ, ਵੈਰ ਵਿਰੋਧ ਮੁਕਾ॥
ਆਜ਼ਾਦ ਮਜ਼ਹਬ ਤੇਰਾ ਕਿਹੜਾ, ਕਿਹੜਾ ਤੇਰਾ ਨਿਸ਼ਾਨ।
ਇਕੋ ਰੂਹ ਵਿਚ ਸਾਰਿਆਂ, ਰੱਤ ਦਾ ਰੰਗ ਪਛਾਣ॥
ਆਜ਼ਾਦ ਮਾੜੇ ਨੂੰ ਕੀ ਮਾਰਨਾ, ਕੀ ਕਰਨੀ ਉਸ ਨਾਲ ਜੰਗ।
ਮਾਰੀਏ ਰਲ ਮਿਲ ਜ਼ਾਲਮਾਂ, ਦੁਨੀਆਂ ਰਵੇ ਦੰਗ॥
ਆਜ਼ਾਦ ਕਰ ਲੈ ਨੇਕੀ ਜਗ ਤੇ, ਚੁਪ ਚੁਪੀਤੇ ਰਹਿ।
ਦੌਲਤ, ਹੁਸਨ, ਜਵਾਨੀ, ਇਕ ਦਿਨ ਹੋਣੀ ਖੇਹ॥

## ਬਗ਼ਾਵਤ

ਮੈਂ ਗੀਤ ਉਹਨਾਂ ਦੇ ਗਾਣੇ ਨੇ,
ਮੈਂ ਹਾਰ ਉਹਨਾਂ ਨੂੰ ਪਾਣੇ ਨੇ।
ਜਿਹਨਾਂ ਰਸੇ ਨੂੰ ਚੁੰਮਿਆ ਸੀ,
ਤੋਪਾਂ ਸੀਨੇ ਨੂੰ ਤੁੰਮਿਆ ਸੀ।
ਦਾਗ ਉਹਨਾਂ ਦੇ ਸੀਨੇ ਵਸਾਣੇ ਨੇ,
ਮੈਂ ਗੀਤ ਉਹਨਾਂ... ... ...

ਜਿਹਨੇ ਵਲੈਤ 'ਚ ਬਦਲੇ ਚੁਕਾਏ ਸਨ,
ਕਾਰਾਂ ਤੇ ਬੰਬ ਚਲਾਏ ਸਨ।
ਕਾਕੋਰੀ ਕਾਂਡ ਦੇ ਕਿਸੇ ਪੁਰਾਣੇ ਨੇ,
ਮੈਂ ਗੀਤ ਉਹਨਾਂ... ... ...

ਜਿਹਨਾਂ ਰੱਤ ਨਾਲ ਧਰਤੀ ਰੰਗੀ ਸੀ,
ਮੌਤ ਗੈਰਤ ਦੀ ਸਮਝੀ ਚੰਗੀ ਸੀ।
ਜਲਿਆਂਵਾਲੇ ਬਾਗ ਅੰਦਰ ਨਿਸ਼ਾਣੇ ਨੇ,
ਮੈਂ ਗੀਤ ਉਹਨਾਂ... ... ...

ਜੇ ਗੁਰਬਤ ਹਟਾਨਾ ਬਗ਼ਾਵਤ ਹੈ,
ਜ਼ਾਲਮ ਨੂੰ ਮਿਟਾਨਾ ਬਗ਼ਾਵਤ ਹੈ।
ਨਾਹਰੇ ਬਗ਼ਾਵਤ ਦੇ ਲਾਣੇ ਨੇ,
ਮੈਂ ਗੀਤ ਉਹਨਾਂ... ... ...

ਮੈਂ ਅਜ ਬਾਗੀ ਅਖਵਾਵਾਂਗਾਂ,
ਗੀਤ ਉਹਨਾਂ ਦੇ ਗਾਵਾਂਗਾ।
ਆਜ਼ਾਦ ਘਰ ਘਰ ਬਾਗੀ ਬਣਾਣੇ ਨੇ,
ਮੈਂ ਗੀਤ ਉਹਨਾਂ... ... ...

ooo

## ਸਮੇਰ ਸਿੰਘ 'ਮਸਤਾਨਾ'

ਪਿਤਾ : ਸ: ਮਈਆ ਸਿੰਘ

ਪਿੰਡ : ਦੀਦਾਰਪੁਰਾ, ਰਫ਼ੀਆਬਾਦ

ਵਿਦਿਆ : ਗਿਆਨੀ

ਰਚਨਾਵਾਂ : ਮਸਤ ਟਕੋਰਾਂ (ਹਾਸ-ਰਸ ਕਾਵਿ ਸੰਗ੍ਰਹਿ)

ਸਿਹਤ ਵਿਭਾਗ ਵਿਚ ਟੈਕਨੀਸ਼ਨ ਹਨ। ਲੋਕ ਕਵਿਤਾ ਕਹਿਣ ਕਾਰਨ ਬੜੇ ਹਰਮਨ ਪਿਆਰੇ ਹੋਏ, ਹਾਸ-ਰਸ ਦੇ ਨਿਪੁੰਨ ਕਵੀ ਹਨ। 'ਮਸਤ ਟਕੋਰਾਂ' ਲਈ ਪੁਰਸਕਾਰ ਮਿਲ ਚੁਕਾ ਹੈ।

### ਪੈਂਚ ਦਾ ਡੱਬੂ

ਇਹ ਮੰਦਰ ਜੋ ਪਿੰਡ ਦਾ ਕੇਂਦਰ
ਇਹ ਮੰਦਰ ਜੋ ਪਿੰਡ ਦਾ ਕਾਬਾ
ਇਹ ਮੰਦਰ ਅੱਡਾ ਸ਼ਿਵਜੀ ਦਾ,
ਜਿਸ ਦੀ ਇਕ ਨੁਕਰ 'ਚ ਬੈਠਾ
ਜੱਟਾ-ਜੂਟ ਇਕ ਸਾਧੂ ਭੋਲਾ।

ਕੰਨੀ ਮੁੰਦਰਾਂ ਬਾਂਹ 'ਚ ਚੂੜੇ
ਅੱਧ ਕੁ ਮੈਲੇ ਸਾਵੇ ਲੀੜੇ
ਮਸਤਕ ਤੇ ਤਿਲਕ ਤ੍ਰੈ-ਛੂਲਾ
ਘੁਟਵੇਂ ਵੱਟ ਖਾਧੇ ਸੀ ਜੂੜੇ।

ਜੈ ਨਾਰਾਇਣ !
ਜੈ ਨਾਰਾਇਣ ਬੋਲੀ ਜਾਵੇ,
ਵਿਸ ਵਿਖਾਵੇ ਵਾਲੀ ਬਾਹਮਣ ਖੋਲੀ ਜਾਵੇ।

ਪਿੰਡ ਨਿਵਾਸੀ ਲੈ ਕੇ ਨਿਤ ਪ੍ਰਸਾਦੇ ਆਵਣ।

ਮੁੱਛਾਂ ਮਰੋੜ ਕੇ ਬਾਹਮਣ ਜੀ ਪਏ ਖਾਂਦੇ ਜਾਵਣ।

ਨੇੜੇ ਅਧਰਾਉਣੀ ਚਾਦਰ ਤੇ
ਕਈ ਪ੍ਰਕਾਰੀ ਭੋਜਨ ਰਖੇ,
ਕੋਲ ਵਰਾਂਡੇ ਤੇ ਇਕ ਕੁਤਾ
ਕੰਨ ਅਕੜਾਵੇ ਪੂਛ ਹਿਲਾਵੇ।

ਕੁਤਰ ਕੁਤਰ ਕੇ ਸਾਧੂ ਹੱਥੀਂ
ਪ੍ਰਸ਼ਾਦੇ ਉਸ ਨੂੰ ਪਾਂਦਾ ਜਾਵੇ
ਐਨੇ ਚਿਰ ਨੂੰ ਭੁਖਾ ਭਾਣਾ
ਬੁਲ੍ਹਾਂ ਉਤੇ ਬੁਕ ਫੋਲੀਆਂ,
ਮਥੇ ਤੇ ਮੁੜਕੇ ਦੀ ਸੇਜਲ
ਗਲ ਲੰਗਾਰ ਸੀ ਲੀਤੜਿਆਂ ਦੇ।

ਭੋਲਾ ਰਾਹੀ !
ਭਟਕਿਆ ਰਾਹੀ !
ਆ ਚੜ੍ਹਿਆ ਪੌੜੀ ਮੰਦਰ ਦੀ
ਜੈ ਰਾਮ ਕੀ ਬੋਲ ਕੇ ਆਖੇ,
ਭੁਖਾ ਤੇ ਤ੍ਰਿਹਾਇਆ ਹਾਂ ਮੈਂ
ਮੰਦਰ ਵੇਖ ਕੇ ਆਇਆ ਹਾਂ ਮੈਂ
ਢਿਡ ਦੀ ਅੱਗ ਬੁਝਾਵਣ ਖਾਤਰ
ਦੋ ਤਿੰਨ ਪਰਸ਼ਾਦੇ ਦੇ ਛਡੋ।

ਚਾੜ੍ਹ ਨਕੋੜਾ ਮਾਰ ਛੰਡੀਰਾ
ਬੋਲ ਪਿਆ ਸਾਧੂ ਬੇ-ਪੀਰਾ
ਭੱਜ ਵੇ ਏਥੋਂ ਝੱਬਦੀ ਡੀਰਾ
ਨਹੀਂ ਤਾਂ ਕਰ ਦੂੰ ਗੋਂਦ ਕਤੀਰਾ।
ਅਣ-ਨ੍ਹਾਤੇ ਮੰਦਰ 'ਚ ਵੜਨਾ ਪਾਪ ਹੈ ਹੁੰਦਾ।

ਇਹ ਮੰਦਰ ਕੋਈ ਹਰੀ ਮੰਦਰ ਏ
ਜਾਂ ਕੋਈ ਬਾਬਾ ਅਟੱਲ ਮੁਨਾਰਾ;
ਪੱਕੀ ਪਕਾਈ ਘਲਣ ਜਿਥੇ।
ਭੁਖੇ ਆ ਕੇ ਪਲਣ ਜਿਥੇ।

ਫੇਰ ਰਾਹੀ ਨੇ ਉਂਗਲ ਪੁਟ ਕੇ
ਕੁਤੇ ਵਲ ਇਸ਼ਾਰਾ ਕਰ ਕੇ
ਬਾਹਮਣ ਜੀ ਨੂੰ ਆਖਣ ਲਗੇ
ਇਹ ਸਾਵੇਂ ਤਾਏ ਪੁਤਰ ਕੀ ਖਾਂਦਾ ਏ ?
ਬਿਜਲੀ ਵਾਂਗਰ ਸਾਧੂ ਕੜਕਿਆ
ਨਠ ਏਥੋਂ ਡੱਬੂ ਦਿਆ ਪੁਤਰਾ
ਨਹੀਂ ਤਾਂ ਤੇਰਾ ਮੂਕੂ ਠੱਪ ਦੂੰ।
ਇਹ ਤਾਂ ਮੇਰੇ ਪੈਂਚ ਦਾ ਡੱਬੂ
ਸੋਹਣਾ ਡੱਬੂ ਸੁੰਦਰ ਡੱਬੂ
ਬੁਚਕ ਬੁਚਕ ਕੇ ਕੋਲ ਬੁਲਾਵੇ।
ਕੁਤਰ ਕੁਤਰ ਪਰਸ਼ਾਦੇ ਪਾਵੇ।

## ਅਜੇ ਤਾਂ

ਅਜੇ ਮਿਟੀ ਦੇ ਦੀਵੇ ਤੇਲ ਬਲਦਾ ਜਜ਼ਬ ਕਰਦੇ ਨੇ,
ਅਜੇ ਬੁੱਤਾਂ ਨੂੰ ਪੂਰਾ ਹੱਕ ਆਪਣਾ ਮਿਲ ਨਹੀਂ ਸਕਿਆ।
ਅਜੇ ਲਹੂ ਨਾਲ ਲਿਬੜੇ ਬੁਲ੍ਹ ਇਨ੍ਹਾਂ ਤਿਖੀਆਂ ਸੂਲਾਂ ਦੇ
ਅਜੇ ਕੰਡਿਆਰੀਆਂ 'ਚੋਂ ਫੁਲ ਹਸ ਕੇ ਖਿਲ ਨਹੀਂ ਸਕਿਆ।
ਅਜੇ ਗੰਜੇ ਦੀ ਗਿੱਚੀ ਨੌਂਹਦਰਾਂ ਦੇ ਵਾਰ ਸਹਿੰਦੀ ਏ
ਵਾਲਾਂ ਵਾਲਿਆਂ ਦਾ ਵਾਲ ਇਕ ਵੀ ਹਿਲ ਨਹੀਂ ਸਕਿਆ।
ਅਜੇ ਰੂਹਾਂ ਤੇ ਗਲਬਾ ਵੇਖਿਆ ਬੇ-ਹੁੱਦਰ ਰਸਮਾਂ ਦਾ
ਅਜੇ ਤਾਂ ਭਰ ਕੋਈ ਰਜਵਾਂ ਹੁੰਗਾਰਾ ਦਿਲ ਨਹੀਂ ਸਕਿਆ।

ਸਿਰਾਂ ਤੇ ਕਫਨ ਬੰਨ੍ਹ ਰੂਹਾਂ ਪਿੰਜਰਾਂ 'ਚੋਂ ਹੋ ਗਈਆਂ ਆਕੀ
ਜਿਨ੍ਹਾਂ ਦੇ ਸਾਹਮਣੇ ਤੂਫਾਨ, ਝਖੜ ਝੁਕਣ ਵਾਲਾ ਏ ।
ਸਨੇਹੁੜੇ ਘਲ ਰਹੀ ਵੇਖੋ ਉਹ ਬੈਠੀ ਸ਼ਾਮ ਦੀ ਲਾਲੀ,
ਸਣੇ ਕਿਰਨਾਂ ਅੰਬਰ ਅੰਦਰ ਇਹ ਊਸ਼ਾ ਲੁਕਣ ਵਾਲਾ ਏ ।
ਨਜ਼ਰ ਬੇਸੂਦ ਤੇ ਅਣਝੱਕ ਪਰਦਾ ਆਪਣੇ ਗਾ ਸਚ
ਫਸਾਦੀ ਝਾਉਲਾ ਨੈਣਾਂ ਦੇ ਦਰ ਤੋਂ ਮੁਕਣ ਵਾਲਾ ਏ ।
ਬਣ ਕੇ ਕਾਫਲਾ ਤੁਰ ਪਏਗੀ ਸਭ ਔਲਾਦ ਆਦਮ ਦੀ
ਨਹੀਂ ਹੁਣ ਕਾਰਵਾਂ ਹਰਗਿਜ਼ ਰੁਕਾਇਆਂ ਰੁਕਣ ਵਾਲਾ ਏ ।
ਚਲੋ ਹੁਣ ਅਹਿਦ ਕਰੀਏ ਕਿਣਕਿਉ ਹੁਸ਼ਿਆਰ ਹੋ ਜਾਉ
ਅਸੀਂ ਧਰਤੀ ਦੇ ਰਾਣੇ ਹਾਂ ਧਰਤੀ ਸਾਡੀ ਅੰਮੀ ਏ ।
ਦਰਾਤੀ ਨਾਲ ਉਨ੍ਹਾਂ ਡੋਡਿਆਂ ਦੀ ਧੌਣ ਵਢ ਸੁਟੀ
ਜਿਨਾਂ ਦੀ ਗੋਦ ਵਿਚ ਬੈਠੀ ਭੈੜੀ ਫਿਤਰਤ ਨਿਕੱਮੀ ਏ ।
ਗੈਂਤੀ ਫੜ ਲੈ ਮਜ਼ਦੂਰਾ, ਕਲਮ ਫੜ ਸਾਹਿਤਕਾਰਾ ਮੁੜ
ਤੂੰ ਹੀਉਂ ਆਦਿ ਤੋਂ ਬੇੜੀ ਸਾਡੀ ਕਿਸਮਤ ਦੀ ਥੰਮੀ ਏ ।
ਪਰਤ ਕੇ ਵੇਖਣਾ ਹੁਣ ਕੰਮ ਨਹੀਉਂ ਦੇਸ਼-ਗਭਰੂ ਦਾ
ਬੜਾ ਪੈਂਡਾ ਡਰਾਉਣਾ ਏ, ਅਜੇ ਮੰਜ਼ਲ ਵੀ ਲੰਮੀ ਏ ।

## ਗ਼ ਜ਼ ਲ

ਧੁਰ ਤੋਂ ਧੂਰੀਆਂ ਕਿਰਨਾਂ ਦਾ ਧੁੰਧਲਾਇਆ ਹਾਂ ।
ਆਦਮ ਹਾਂ ਪਰ ਜ਼ਿੰਦਗੀ ਤੋਂ ਮਣਸਾਇਆ ਹਾਂ ।
ਪੱਥਰਾਂ ਨਾਲ ਵੀ ਨਿਹੁੰ ਲਾਣਾ ਤਾਂ ਸਿਖ ਲੀਤਾ,
ਕਲ ਦੀ ਰਾਤੀਂ ਸ਼ੀਸ਼ੇ ਤੋਂ ਘਬਰਾਇਆ ਹਾਂ ।
ਸਾਂਭ ਸਾਂਭ ਕੇ ਰਖਣਾ ਡੁਲ੍ਹੀਆਂ ਬੂੰਦਾਂ ਨੂੰ,
ਉਮਰਾਂ ਤੋਂ ਜ਼ੇ ਸਾਗਰ ਦਾ ਤ੍ਰਿਹਾਇਆ ਹਾਂ ।

ਭੁਲ ਆਇਆ ਜੋ ਤਖਤ ਹਜ਼ਾਰੇ ਰਾਂਝਣ ਦੇ,
ਸਾਂਝ ਸੁਲਖਣੀ ਮੁੜਕੇ ਨਾਲ ਪਾ ਆਇਆ ਹਾਂ ।

ਬੁਰਾ ਹਾਂ ਜੇਕਰ ਫੇਰ ਵੀ ਰਲਕੇ ਕੋਸੋ ਨਾ,
ਤੁਹਾਡੇ ਲਈ ਹਾਂ ਤੁਹਾਡਾ ਹੀ ਸਰਮਾਇਆ ਹਾਂ ।

ਜ਼ਿੰਦੜੀ ਇਕ ਨਿਗੂਣੀ ਸ਼ੈ ਹੈ ਧੁਪਾਂ ਦੀ,
ਕੀ ਹੋਇਆ ਜੇ ਪਲ ਦੋ ਪਲ ਦਾ ਸਾਇਆ ਹਾਂ ।

ਮਸਤੀ 'ਚ 'ਮਸਤਾਨਾ' ਕੀ ਕੀ ਕਹਿ ਬੈਠਾ,
ਕਦਮ ਕਦਮ ਤੇ ਠੱਖਾਂ ਦਾ ਠੁਕਰਾਇਆ ਹਾਂ ।

---

# ਗੁਰਪੂਰਬ ਸਿੰਘ

ਕਲਮੀ ਨਾਂ : ਅੰਮ੍ਰਿਤ ਭਾਰਤੀ
ਪਿਤਾ : ਸ: ਠਾਕਰ ਸਿੰਘ
ਪਿੰਡ : ਚੱਕ ਸ਼ਤਲੂ, ਬਾਰਾਮੂਲਾ
ਵਿਦਿਆ : ਐਮ. ਏ (ਰਾਜਨੀਤੀ) ਬੀ. ਐਡ.
ਕਿੱਤਾ : ਅਧਿਆਪਕ

ਕਵਿਤਾ ਅਤੇ ਕਹਾਣੀਆਂ ਲਿਖਣ ਦਾ ਅੰਤਾਂ ਦਾ ਸ਼ੌਂਕ । ਕਾਫ਼ੀ ਸੁਲਝੇ ਖਿਆਲਾਤ, ਗ਼ਜ਼ਲ ਲਿਖਣ 'ਚ ਨਿਪੁੰਨਤਾ । ਅਗਾਂਹ ਵਧੂ ਵਿਚਾਰਧਾਰਾ ਦੇ ਅਨੁਯਾਈ ।

## ਨਵਾਂ ਸਫ਼ਰ

ਅਜ ਕਿਸੇ ਅਣਜਾਣੇ ਬਲ ਨੇ
ਆ ਝੁਣਕਿਆ
ਘੂਕ ਨੀਂਦਰੇ ਸੁਤੇ ਪਏ ਅਹਿਸਾਸ ਦਾ ਪਿੰਜਰ
ਆ ਘੇਰਿਆ ਹਿਰਦਾ ਮੇਰਾ
ਆਹਾਂ ਨੇ ਅਤੇ ਹੰਝੂਆਂ ਨੇ ।

ਮੇਰੀ ਕਲਮ ਦੀ ਤੋਰ ਨੇ ਮੁੜਿਆ ਮੋੜ ਨਵਾਂ
ਉਸ ਮਰਗੁਜ਼ਾਰ ਦੀ ਨੁਕਰ ਤੋਂ
ਜਿਥੇ ਰਾਂਝਾ ਯਾਰ ਦਫ਼ਨ ਹੈ
ਕਫਨ ਵਲੇਟੇ ਇਸ਼ਕ ਦਾ ।

ਤਾਂਘ ਨਵੀਂ ਪ੍ਰਭਾਤ ਦੀ ਲੈ
ਅਰਮਾਨ ਨਵੀਂ ਮੰਜ਼ਿਲ ਦੇ ਲੈ ਕੇ
ਨਵੀਆਂ ਰੀਝਾਂ........

ਨਵੀਆਂ ਸੱਧਰਾਂ........
ਲੈ ਕੇ ਪਰਤੀ ਕਲਮ ਮੇਰੀ ਅੱਜ
ਉਸ ਬਸਤੀ ਵਲ
ਜਿਥੇ ਆਹਾਂ ਦਾ ਡੇਰਾ ਏ
ਹਰ ਪਲ ਹੰਝੂਆਂ ਦਾ ਮੇਲਾ ਏ।

ਉਨ੍ਹਾਂ ਝੁਗੀਆਂ, ਫੁਟਪਾਥਾਂ ਵਲ
ਜਿਥੇ ਭੁਖ ਤੇ ਮਜ਼ਬੂਰੀ ਦੇ
ਤਿਖੇ, ਤੇਜ਼, ਨੁਕੀਲੇ ਪੰਜੇ
ਨੋਚਣ ਖਾਤਰ
ਮਾਨਵਤਾ ਦਾ ਕੋਮਲ ਪਿੰਡਾ
ਚੋਕਸ ਰਹਿੰਦੇ।

ਕਲਮ ਮੇਰੀ ਅਰੰਭ ਹੈ ਕੀਤਾ
ਸਫ਼ਰ ਨਵਾਂ ਅਜ
ਰਾਂਝੇ ਵਾਲੇ ਮਰਗੁਜ਼ਾਰੇ ਤੋਂ
ਝੁਗੀਆਂ ਅਰ ਫੁਟਪਾਥਾਂ ਤੀਕ।

## ਗ਼ਜ਼ਲਾਂ

(੧)

ਫੇਰ ਝੂਠੇ ਯਾਰ ਨੂੰ ਅਜ਼ਮਾ ਲਵਾਂ।
ਕਿਉਂ ਨਾ ਮੈਂ ਇਕ ਹੋਰ ਧੋਖਾ ਖਾ ਲਵਾਂ।

ਸਿਲਸਿਲਾ ਤੋੜਨ ਤੋਂ ਲਾਰੇ ਠੀਕ ਨੇ,
ਲਾਰਿਆਂ ਦੇ ਨਾਲ ਜੀਅ ਪਰਚਾ ਲਵਾਂ।

ਜ਼ਿੰਦਗੀ ਤਾਂ ਹਾਸਿਆਂ ਦੀ ਪੰਡ ਹੈ,
ਮੈਂ ਗ਼ਮਾਂ ਦੀ ਪੋਟਲੀ ਦਫ਼ਨਾ ਲਵਾਂ।

ਅਣਖ ਸਾਡੀ ਨੂੰ ਵੰਗਾਰੇ ਨਾ ਕਦੀ,
ਮੈਂ ਜ਼ਮਾਨੇ ਨੂੰ ਜ਼ਰਾ ਸਮਝਾ ਲਵਾਂ।

ਠਹਿਰ ਜਾ 'ਧਨਦਾਸ' ਇਕ ਪਲ ਠਹਿਰ ਜਾ,
ਮੈਂ ਗਰੀਬਾਂ ਦਾ ਲਹੂ ਗਰਮਾ ਲਵਾਂ।

ਤਿਲਮਿਲਾ ਉਠੀਆਂ ਨੇ ਅਜ ਫਿਰ ਬਿਜਲੀਆਂ,
ਝੋਂਪੜੀ ਇਕ ਹੋਰ ਮੈਂ ਫਿਰ ਬਣਵਾ ਲਵਾਂ।

(੨)

ਤਾਰੇ ਪੈ ਗਏ ਫਿਕੇ ਫਿਕੇ, ਚੰਨ ਦੀ ਲੋਅ ਸ਼ਰਮਾਈ,
ਧਰਤੀ ਕੰਬੀ, ਬਿਜਲੀ ਤੜਫੀ, ਜਦ ਉਸ ਲਈ ਅੰਗੜਾਈ।

ਮੈਅ-ਖਾਨੇ ਦੀਆਂ ਕੰਧਾਂ ਕੰਬੀਆਂ, ਸਾਕੀ ਧੌਣ ਝੁਕਾਈ,
ਪੈਮਾਨੇ ਕੰਬ ਉਠੇ ਜਿਸ ਪਲ ਅੱਖ ਉਸ ਦੀ ਨਸ਼ਿਆਈ।

ਕਲੀਆਂ ਖਿਲੀਆਂ, ਬੁਲਬੁਲ ਚਹਿਕੇ, ਭੌਰੇ ਹੋਏ ਸ਼ਦਾਈ,
ਜਨਤ ਦੇ ਦਰਵਾਜੇ ਖੁਲ੍ਹ ਗਏ ਜਦ ਵੀ ਉਹ ਮੁਸਕਾਈ।

ਉਸ ਤਕਿਆ, ਮੈਂ ਤਕਿਆ, ਫਿਰ ਮੈਂ ਹਸਿਆ ਉਹ ਮੁਸਕਾਈ,
ਬਸ ਅਰੰਭ ਇਸ਼ਕ ਦਾ ਹੋਇਆ, ਦੋਵੇਂ ਹੋਏ ਸ਼ਦਾਈ।

ਝੁਕੀਆਂ ਨਜ਼ਰਾਂ ਛਿਪਿਆ ਮੁਖੜਾ, ਬੁਲ੍ਹਾਂ ਉਤੇ ਖਾਮੋਸ਼ੀ,
ਕੀ ਹੋਇਆ ਏ ਲਾਭ ਵਸਲ ਦਾ ? ਵਸਲੋਂ ਭਲੀ ਜੁਦਾਈ।

ਗ਼ਮ ਇਸ਼ਕ ਦਾ, ਰੋਜ਼ੀ ਦਾ ਗ਼ਮ, ਰੁਤਬੇ ਪੈਸੇ ਦਾ ਗ਼ਮ,
ਜੱਨਤ ਦਾ ਗ਼ਮ, ਦੋਜ਼ਖ ਦਾ ਗ਼ਮ, ਗ਼ਮਾਂ ਜਿੰਦ ਮੁਕਾਈ।

ਯਾਦਾਂ ਦੇ ਘੁਮਣ ਵਿਚ ਫਸ ਕੇ 'ਅੰਮ੍ਰਿਤ' ਤੂੰ ਕੀ ਖਟਿਆ,
ਲੋਕਾਂ ਲਈਆਂ ਮੌਜਾਂ, ਤੂੰ ਤਾਂ ਬਹੁਮੁਲੀ ਜਿੰਦ ਗੰਵਾਈ।

(੩)

ਅਜ ਪਵਨ ਕੁਝ ਹੌਲੀ ਹੌਲੀ ਵਹਿੰਦੀ ਏ,
ਸ਼ਾਇਦ ਮੇਰੇ ਦਿਲ ਦਾ ਦੁਖੜਾ ਕਹਿੰਦੀ ਏ।

ਨਿਰਬਲ ਜਿੰਦੜੀ ਮਾਨਵ ਦੀ ਇਸ ਜਗ ਅੰਦਰ,
ਕੀ ਦਸਾਂ ਮੈਂ ਯਾਰੋ ਕੀ ਕੁਝ ਸਹਿੰਦੀ ਏ।

ਵੇਖ ਕੇ ਅਤਿਆਚਾਰ ਇਥੇ ਕਮਜ਼ੋਰੀ ਤੇ,
ਕੀਕਣ ਜੇਬ੍ਹਾ ਮਾਨਵ ਦੀ ਚੁਪ ਰਹਿੰਦੀ ਏ।

ਉਚਿਆਂ ਮਹਿਲਾਂ ਹੋਣਾ ਏ ਮਿਸਮਾਰ ਕਦੀ,
ਖੰਡਰਾਂ ਦੀ ਚੁਪ ਚਾਪ ਕਹਾਣੀ ਕਹਿੰਦੀ ਏ।

ਗ਼ਮ ਦੇ ਧੂੰਏਂ ਨਾਲ ਧੁਆਂਖੀ ਜ਼ਿੰਦ ਕਦੋਂ,
ਐਸ਼ ਆਰਾਮ ਦੀ ਸੇਜਾ ਉਤੇ ਬਹਿੰਦੀ ਏ।

ਗਲੀਆਂ ਅੰਦਰ ਖ਼ੂਨ ਹੈ ਡੁਲਣਾ ਜ਼ਾਲਮ ਦਾ,
ਰੰਗਤ ਹਰ ਮਜ਼ਲੂਮ ਦੇ ਮੁਖ ਦੀ ਕਹਿੰਦੀ ਏ।

ਮੁਫ਼ਲਿਸ ਲਈ ਹੁੰਦਾ ਏ ਭਿਆਨਕ ਦੌਰ ਸ਼ੁਰੂ,
ਉਫ਼ਕ ਸ਼ਫ਼ਕ ਤੋਂ ਜਦ ਵੀ ਲਾਲੀ ਲਹਿੰਦੀ ਏ।

ਬੋਲਣ ਦਾ ਅੰਦਾਜ਼ ਤਾਂ ਵੇਖੋ 'ਅੰਮ੍ਰਿਤ' ਦਾ,
ਇਹਦੀ ਖ਼ਾਮੋਸ਼ੀ ਹਰ ਇਕ ਕਹਾਣੀ ਕਹਿੰਦੀ ਏ।

(੪)

ਨਵੀਆਂ ਰੀਝਾਂ, ਨਵੀਆਂ ਸੱਧਰਾਂ, ਉਠੀਆਂ ਦਿਲ ਦੀਆਂ ਤਾਰਾਂ ਅੰਦਰ।
ਰੁਮਕ ਪਈ ਏ ਪਵਨ ਨਵੀਂ, ਅਜ ਮਹਿਕਦਿਆਂ ਗੁਲਜ਼ਾਰਾਂ ਅੰਦਰ।
ਸੌ ਸੌ ਸਜਰੇ ਰੰਗ ਚੜ੍ਹੇ ਨੇ, ਫੁੱਲਾਂ ਦੀਆਂ ਕਤਾਰਾਂ ਅੰਦਰ,
ਮਹਿਕ ਨਵੀਂ ਅੱਜ ਖਿਲਰ ਗਈ ਏ, ਨਵੀਆਂ ਸਬਜ਼ ਬਹਾਰਾਂ ਅੰਦਰ।

ਤੇਰੀ ਸ਼ੋਖ਼ ਜਵਾਨੀ ਰੱਚ ਗਈ, ਝਰਨਿਆਂ ਅਤੇ ਫੁਹਾਰਾਂ ਅੰਦਰ,
ਤੇਰੇ ਸਜਰੇ ਹੁਸਨ ਦੀ ਗਲ ਹੈ, ਇਸ਼ਕ ਦਿਆਂ ਦਰਬਾਰਾਂ ਅੰਦਰ।

ਕਹਿੰਦੇ ਨੇ ਝਲਕਾਰਾ ਤੇਰਾ, ਸੌ ਦੁਖਾਂ ਦਾ ਕਰੇ ਮੁਦਾਵਾ,
ਇਸੇ ਲਈ ਦੀਦਾਰ ਤੇਰੇ ਦੀ, ਤਾਂਘ ਉਠੀ ਬੀਮਾਰਾਂ ਅੰਦਰ।

ਲੋਕੀ ਰੱਬ ਨੂੰ ਲੱਭਦੇ ਫਿਰਦੇ, ਇਜੜਾਂ, ਜੰਗਲਾਂ, ਖੰਡਰਾਂ ਦੇ ਵਿਚ,
ਮੈਂ ਕੁਦਰਤ ਨੂੰ ਲੱਭਦਾ ਫਿਰਦਾਂ, ਮਾਨਵ ਦੀਆਂ ਨੁਹਾਰਾਂ ਅੰਦਰ।

ਅੰਬਰ ਦੇ ਤਾਰੇ ਕੀ ਸ਼ੈਅ ਨੇ, ਕੰਬ ਉਠੇ ਕੁਦਰਤ ਦਾ ਤਖ਼ਤਾ,
ਜੇਹਾ ਜਜ਼ਬਾ, ਜੋਸ਼ ਤੇ ਸ਼ਕਤੀ, ਪੈਦਾ ਕਰ ਲਲਕਾਰਾਂ ਅੰਦਰ।

ਸਜਰੇ ਹੁਸਨ, ਇਸ਼ਕ ਦੀ ਦੁਨੀਆਂ 'ਅੰਮ੍ਰਿਤ' ਤੂੰ ਗ਼ਜ਼ਲਾਂ 'ਚ ਵਸਾਈ,
ਤੇਰੀ ਗ਼ਜ਼ਲਾਂ ਦੇ ਚਰਚੇ ਨੇ ਨਗਰ ਦੀਆਂ ਮੁਟਿਆਰਾਂ ਅੰਦਰ।

## ਮਾਜਰਾ

ਰਹਿੰਦਾ ਹਾਂ ਦੂਰ ਮਹਿਫਲ ਦੇ ਸ਼ੋਰ ਸ਼ਰ ਤੋਂ ਮੈਂ।
ਇਹ ਝੂਠ ਸੱਚ, ਸੱਚ ਤੇ ਝੂਠ ਦੇ ਅਸਰ ਤੋਂ ਮੈਂ॥
ਬਾਜ਼ਾਰ ਦੀਆਂ ਰੌਣਕਾਂ ਮੈਨੂੰ ਨਾ ਭੌਂਦੀਆਂ।
ਮਜ਼ਲੂਮ ਦੀਆਂ ਸਿਸਕੀਆਂ ਹਿਰਦਾ ਨੇ ਕੋਂਹਦੀਆਂ॥
ਮੈਂ ਦੁਖ ਭਰੇ ਨਜ਼ਾਰਿਆਂ ਨੂੰ ਵੇਖ ਨਾ ਸਕਾਂ।
ਮੈਂ 'ਤੜਫਦੇ ਅੰਗਿਆਰਿਆਂ' ਨੂੰ ਵੇਖ ਨਾ ਸਕਾਂ॥
ਇਹ 'ਊਚ-ਨੀਚ', 'ਭੁਖ ਤੇ ਨੰਗ' ਇਹ ਰੁਤਬਿਆਂ ਦੇ ਫੇਰ,
ਮੈਂ ਵੇਖ ਨਾ ਸਕਾਂ ਇਹ 'ਕਾਲੇ ਪੈਸਿਆਂ ਦੇ ਢੇਰ॥'
ਪੁਛਦੀ ਹੈ ਮੈਥੋਂ ਸਾਥੀਆਂ ਦੀ ਬੋਲਦੀ ਨਿਗਾਹ।
ਰਹਿੰਦੇ ਹੋ ਦੂਰ ਮਹਿਫਲਾਂ ਤੋਂ ਕਿਉਂ ਤੁਸੀਂ ਸਦਾ॥
ਫਿਕੀ ਜਿਹੀ ਮੁਸਕਾਨ ਦਾ ਮੈਂ ਲੈ ਕੇ ਆਸਰਾ।
ਇਹ ਸੋਚਦਾ ਹਾਂ ਕਿਸ ਤਰ੍ਹਾਂ ਦਸਾਂ ਮੈਂ 'ਮਾਜਰਾ'॥ ooo

## ਕਰਨ ਸਿੰਘ ਸਤਵੰਤ

ਪਿਤਾ : ਸ: ਸਾਧੂ ਸਿੰਘ

ਜੰਮ-ਪਲ : ਖਾਦਨਿਆਰ, ਬਾਰਾਮੂਲਾ (ਕਸ਼ਮੀਰ)

ਕਿੱਤਾ : ਅਸਿਸਟੈਂਟ ਇੰਜੀਨੀਅਰ

ਰਚਨਾ : ਪੁੰਗਰਾਂਦ (ਕਾਵਿ ਸੰਗ੍ਰਹਿ)

### ਪੈਂਡੇ ਦੀ ਗੱਲ

ਪੈਂਡੇ ਦੀ ਤਾਂ ਗੱਲ ਸਾਰੀ ਏ,
ਹੋਂਦ ਨੇ ਮੰਜ਼ਲ ਨੂੰ ਸਮਝਾਂਦਿਆਂ
ਉਮਰ ਗੁਜ਼ਾਰੀ ਏ ।

ਔਖਾ ਨਹੀਂ ਸਾ ਜ਼ਿੰਦਗੀ ਦੀ ਸ਼ਾਮ ਤੀਕਰ,
ਪਰਛਾਵੇਂ ਨਾਲ ਤੋਰਨੇ,
ਪਰ ਕੀ ਕਰਦੇ
ਜਦ ਹੰਭ ਕੇ ਸੁੱਤੇ
ਤਦ ਹੀ ਸੂਰਜ ਨੇ
ਮੂੰਹ ਤੋਂ ਚਾਦਰ ਉਤਾਰੀ ਏ ।

ਕੁਝ ਤਾਂ ਰਾਹਾਂ ਨੂੰ
ਵਕਤ ਦਾ ਪਰਛਾਵਾਂ
ਹੈ ਕਰ ਰਿਹਾ ਬਦਨਾਮ,
ਨਿਰੇ ਕੰਡੇ ਨਹੀਂ ਬੀਜੇ ਮਨੁਖ ਨੇ
ਇਕ ਪਾਸੇ ਤਾਂ
ਕਦਮ ਕਦਮ ਤੇ
ਫੁਲਾਂ ਨਾਲ ਭਰੀ ਹਰ ਕਿਆਰੀ ਏ ।
ਗਿਲਾ ?

ਅਤੇ 'ਇਸ ਗਲ ਦਾ
ਕਿ
ਕਾਲੀਆਂ ਰਾਤਾਂ ਨੇ ਸਾਨੂੰ
ਕੰਡਿਆਂ ਦੀ ਸੇਜ ਬਖਸ਼ੀ ਏ ।
ਪਰ !
ਦਿਨ ਹੋਂਦਿਆਂ
ਰਾਹਾਂ 'ਚੋਂ ਅਸਾਂ
ਜਦ ਕੋਈ
ਕੰਡਿਆਲੀ ਬਸਤੀ ਉਜਾੜੀ ਏ ।

ਕੰਡਿਆਂ ਨਾਲ ਫੁੱਲ ਅਤੇ ਫੁੱਲਾਂ ਨਾਲ ਕੰਡੇ ਹੁੰਦੇ ਨੇ,
ਮੇਰੀ ਕਾਢ ਹੈ
ਮੈਂ ਕਵੀ ਹਾਂ
ਅਜ ਜ਼ਮਾਨੇ ਨੇ,
ਬੇਜਾਨ ਸਭਯਤਾ ਦੀ ਖੂੰਡੀ ਫੜਾ ਕੇ
ਕੰਡਿਆਂ ਤੋਂ ਤੋਰਿਆ
ਇਕ ਹੋਰ ਭੇਤ ਖੁਲ੍ਹ ਗਿਆ
ਬਿਨ ਫੁਲਾਂ ਦੇ ਕੰਡੇ ਹੁੰਦੇ ਨੇ
ਬਿਨ ਕੰਡਿਆਂ ਦੇ ਫੁੱਲ ਭੀ
ਅਤੇ ਸਦਾ ਨਹੀਂ ਦੁਖਦਾਈ ਕੰਡੇ
ਕਦੀ ਕਦੀ ਫੁੱਲਾਂ ਦੀ ਭੀ ਹੁੰਦੀ ਨੀਯਤ ਮਾੜੀ ਏ ।

## ਇਸ਼ਕ ਮਜ਼ਾਜੀ

ਕਹਾਣੀ ਮੈਂ ਛੇੜੀ ਅਜ ਪਰੀਆਂ ਦੀ,
ਹੁੰਗਾਰਾ ਉਹ ਨਾ ਭਰ ਸਕੀ ।
ਲਛਣ ਦੇਵਾਂ ਦੇ ਕੁਲ ਉਸ ਫੋਲੇ

ਹਕੀਕਤ ਮੈਂ ਨਾ ਜਰ ਸਕੀ।
ਮੈਂ ਭੁਲ ਬੈਠਾ ਸਾਂ ਉਹ ਮੇਰੀ ਤਰੀਮਤ ਹੈ।

## ਸੋਚਾਂ ਤੋਂ ਰਹਿਤ ਇਕ ਹਾਲਤ ਮਨ ਦੀ

ਆ !
ਕੰਧ ਟੱਪ ਕੇ ਆ
ਆ ਕੰਧ ਟੱਪ ਕੇ
ਉਹ ਕੰਧ ਟੱਪ ਕੇ ਜਿਹਦੇ ਘੇਰੇ ਵਿਚ
ਪਲਦੇ ਪਏ
ਥੋਥੇ ਫ਼ਲਸਫ਼ੇ
ਅਤੇ
ਲਗਦੇ ਪਏ ਨੇ
ਗਿਆਨ ਅੰਬੀਆਂ ਤੇ
ਹਉਮੈਂ ਦੇ ਬੂਰ।

ਆ !
ਉਹ ਵਿਹੜਾ ਛਡ ਕੇ ਆ
ਜਿਸ ਵਿਹੜੇ ਇਸ਼ਕ ਦੇ ਚਾਨਣ ਤੇ
ਹੈ ਰਹਿੰਦਾ
ਭਾਵੇਂ ਪਲ ਭਰ ਲਈ
ਕਦੀ ਜਾਬਰ
ਸੂਰਜ ਦਾ ਗ਼ਰੂਰ।

ਆ ਉਹਨਾਂ ਮਹਿਲਾਂ ਨੂੰ ਕਹਿ ਕੇ ਅਲਵਿਦਾ
ਪਲ ਰਿਹਾ ਹੁਣ ਤੀਕਰ ਜਿਥੇ
ਦੌਲਤ ਦੇ ਸਹਾਰੇ
ਦੀਨਾਂ ਵਾਲੀ ਬੇ-ਦੀਨ ਦੁਨੀਆਂ ਦਾ ਗ਼ਰੂਰ।

ਹੈ ਜੁ ਮੇਰੀ ਤੋਰ ਤੁਰਨੀ
ਆ
ਜੇ ਕਰ ਪੰਧ ਇਸ਼ਕ ਦਾ ਪੁਟਣਾ
ਚੜ੍ਹ ਨਾ,
ਇਲਮ, ਅਕਲ ਦੀ ਘੋੜੀ
ਨਾ ਮੰਝ ਦੁਨੀਆਂਦਾਰੀ ਵਾਲੀ
ਨਾ ਮਜ਼੍ਹਬ ਅਤੇ ਸ਼ਰਾਹ ਦੀ ਡਾਚੀ
ਇਹ
ਮਿਥੀਆਂ ਰਾਹਾਂ ਤੋਂ ਹੱਟ ਨਾ ਜਾਣਨ
ਇਸ਼ਕ ਬਿਨਾਂ ਨਾ ਸਾਲਮ ਕਖ ਵੀ
ਦੇਵੇ ਜੋ ਤੈਨੂੰ
ਸੋਚ ਤੋਂ ਰਹਿਤ
ਇਕ ਹਾਲਤ ਮਨ ਦੀ— ਮੇਰੇ ਦੋਸਤ ।

———

## ਤੇਜਾ ਸਿੰਘ 'ਦੁਖੀ'

ਗੌਰਮਿੰਟ ਡਿਗਰੀ ਕਾਲਜ ਬਾਰਾਮੂਲਾ ਵਿਚ ਬੀ. ਏ. ਦੇ ਵਿਦਿਆਰਥੀ ਹਨ। ਇਕ ਸਾਲ ਤੋਂ ਪੰਜਾਬੀ ਸਾਹਿਤ ਸਭਾ ਬਾਰਾਮੂਲਾ ਦੇ ਮੈਂਬਰ ਬਣੇ ਹਨ। ਕਵਿਤਾ ਲਿਖਣ ਦਾ ਸਫਲ ਯਤਨ ਕਰ ਰਹੇ ਹਨ।

### ਕਿਰਨ

ਤੇਰੀਆਂ ਅੱਖਾਂ ਦੀ ਡੂੰਘਾਈ 'ਚੋਂ
ਮੈਂ ਇਕ ਰਾਜ਼ ਲਭਦਾ ਹਾਂ।

ਤੇਰੀ ਝਾਂਜਰ ਦੀ ਛੱਣ ਛੱਣ 'ਚੋਂ
ਮੈਂ ਦਿਲ ਦਾ ਸਾਜ਼ ਲਭਦਾ ਹਾਂ।

ਇਸ਼ਕ ਮੇਰੇ ਖਿੜ ਕੇ ਹੋ ਜਾ
ਕਲੀ ਤੋਂ ਖਿੜਿਆ ਗੁਲਾਬ
ਹੇਠਾਂ ਝੁਕਾਈ ਨਜ਼ਰ 'ਚੋਂ
ਮੈਂ ਇਕ ਸੁਚੱਜਾ ਸਾਜ਼ ਲਭਦਾ ਹਾਂ।

ਭਟਕਾਂਗਾ ਕਿਆਮਤ ਤਕ
ਸਰਾਪਿਆ ਇਸ਼ਕ ਜਾਏਗਾ।

ਭਲਾ ਦੁਸ਼ਮਣ ਵੀ ਜੀਅ ਭਰ ਕੇ
ਕਦੀ ਨਾ ਇੰਝ ਤੜਪਾਏਗਾ।

ਮੈਂ ਬੁਜ਼ਦਿਲ ਨਹੀਂ ਕੀ ਰੁਕ ਜਾਂਗਾ
ਕੰਡਿਆਲੇ ਮੋੜ ਤੇ ਆ ਕੇ,
ਅਜੇ ਆਪਣੇ ਸੜੇ ਕਰਮਾਂ ਦੇ ਘੇਰੇ ਦਾ
ਮੈਂ ਡੂੰਘਾ ਰਾਜ਼ ਲਭਦਾ ਹਾਂ।

## ਜੀਵਨ ਦੀ ਆਸ

ਮੌਤ ਵੀ ਬੇਤਾਬ ਹੈ ਕਾਤਲ ਵੀ ਕਾਹਲਾ ਹੈ,
ਮਹਿਬੂਬ ਦੀਆਂ ਅੱਖਾਂ 'ਚ ਪਰ ਜ਼ਿੰਦਗੀ ਦਾ ਹਵਾਲਾ ਹੈ।

ਪਤਾ ਨਹੀਂ ਕਿੰਝ ਆਸ ਦਾ ਫੂਲ ਮਹਿਕ ਵੰਡਦਾ ਜਾ ਰਿਹਾ ਹੈ,
ਕਿਸ ਤਰ੍ਹਾਂ ਲੱਖ ਸੰਕਟਾਂ ਨੂੰ ਹੱਸ ਕੇ ਜਰਦਾ ਜਾ ਰਿਹਾ ਹੈ।

ਸਿਰ ਛੁਰੀ ਕਾਤਲ ਖੜਾ ਲੈ ਵਾਰ ਦਾ ਦਾਅ ਲੱਭਦਾ ਹੈ,
ਪਰ ਮੇਰੇ ਹੋਠਾਂ ਤੇ ਵੀ ਇਕ ਅਜਬ ਹਾਸਾ ਮਘਦਾ ਹੈ।

ਮੌਤ ਤਾਂ ਅਵੱਸ਼ ਹੈ, ਫਿਰ ਮੌਤ ਤੋਂ ਡਰਦਾ ਹੈ ਜੋ,
ਆਪ ਹੀ ਆਪਣੀ ਕਬਰ 'ਚ ਮਿੱਟੀ ਪਿਆ ਭਰਦਾ ਹੈ ਉਹ।

ਮੌਤ ਵੀ ਬੇਤਾਬ ਹੈ ਕਾਤਲ ਵੀ ਕਾਹਲਾ ਹੈ,
ਮਹਿਬੂਬ ਦੀਆਂ ਅੱਖਾਂ 'ਚ ਪਰ ਜ਼ਿੰਦਗੀ ਦਾ ਹਵਾਲਾ ਹੈ।

———

# ਮੁਹਿੰਦਰ ਸਿੰਘ

ਉਪ-ਨਾਂ : 'ਰਿਖੀ ਕਸ਼ਮੀਰੀ'

ਪਿਤਾ : ਸ: ਮਹਿਸ਼ਰ ਸਿੰਘ

ਪਿੰਡ : ਸ਼ਿੰਘ ਪੁਰਾ ਕਲਾਂ, ਬਾਰਾਮੂਲਾ

ਤਾਲੀਮ : ਬੀ. ਐਸ. ਸੀ; ਐਮ. ਏ (ਪੰਜਾਬੀ)
ਡਿਪ: ਮਾਇਨਿੰਗ (ਡਰਿਲਿੰਗ)

ਕੰਮਕਾਰ : ਮਾਇਨਿੰਗ ਸਰਵਿਸ

ਪਤਾ : 366-ਸ਼ੇਰਵਾਨੀ ਕਾਲੋਨੀ, ਬਾਰਾਮੂਲਾ।

ਕਹਾਣੀ ਲਿਖਣ ਦਾ ਸ਼ੌਕ। ਸਾਹਿਤ ਵਿਚ ਅਗਾਂਹ ਵਧੂ ਵਿਚਾਰਧਾਰਾ ਦੇ ਹਾਮੀ। ਕਹਾਣੀ ਕਹਿਣ ਦਾ ਢੰਗ ਆਪਣਾ ਹੈ। ਪੰਜਾਬੀ ਸਾਹਿਤ ਸਭਾ ਦੇ ਮੁਢਲੇ ਪ੍ਰਧਾਨ।

## ਜਿੱਤ ਦੀ ਸੁਗਾਤ

ਉਫ਼ ! ਸਮੇਂ ਨੂੰ ਕੀ ਹੋ ਗਿਆ ? ਘੜੀ ਦੀਆਂ ਸੂਈਆਂ ਕਿੰਨੀਆਂ ਅਲ-
ਸਾਈਆਂ ਅਲਸਾਈਆਂ ਤੁਰ ਰਹੀਆਂ ਹਨ। ਉਹਨੇ ਟੇਬਲ ਤੇ ਪਈ ਘੜੀ ਵਲ
ਤਕਦਿਆਂ ਸੋਚਿਆ। ਉਹਨੂੰ ਘੜੀ ਦੀਆਂ ਸੂਈਆਂ ਕਿਸੇ ਬੀਮਾਰ ਵਾਂਗ ਤੁਰਦੀਆਂ
ਲਗੀਆਂ। ਉਹਨੇ ਸੋਚਿਆ ਸ਼ਾਇਦ ਉਹ ਘੜੀ ਨੂੰ ਚਾਬੀ ਦੇਣੀ ਭੁਲ ਗਈ ਸੀ ਤੇ
ਉਹ ਚਾਬੀ ਮਰੋੜਨ ਲਗ ਪਈ, ਪਰ ਚਾਬੀ ਤਾਂ ਫੁਲ ਸੀ। ਉਹ ਸ਼ਿੱਥੀ ਪੈ ਗਈ।
ਉਹਨੇ ਮੁੜ ਘੜੀ ਟੇਬਲ ਤੇ ਧਰ ਦਿਤੀ ਤੇ ਟੇਬਲ ਦੀ ਟੇਕ ਲੈ ਕੇ ਸੋਚਾਂ 'ਚ
ਡੁਬ ਗਈ।

ਖ਼ੁਸ਼ੀ ਮਨੁੱਖ ਨੂੰ ਕਮਲਾ ਹੀ ਤਾਂ ਕਰ ਦੇਂਦੀ ਹੈ। ਉਹ ਵੀ ਤਾਂ ਅਜ ਕਮਲੀ
ਜਿਹੀ ਹੋ ਗਈ ਸੀ। ਮੁਦਤ ਬਾਅਦ ਅਜ ਉਸ ਦਾ ਸੁਰਿੰਦਰ ਲੜਾਈ ਮੁਕਣ ਤੇ
ਘਰ ਪਰਤ ਰਿਹਾ ਸੀ।

ਸੁਰਿੰਦਰ ਦਾ ਖ਼ਿਆਲ ਆਉਂਦਿਆਂ ਹੀ ਉਹਦੀਆਂ ਅੱਖਾਂ 'ਚ ਚਮਕ ਆ ਗਈ। ਉਹਨੇ ਬੱਚੇ ਦੀ ਅੱਧੀ ਬੁਣੀ ਸਵੈਟਰ ਚੁਕ ਲਈ ਤੇ ਉਹਦੀਆਂ ਉਂਗਲਾਂ ਬੜੀ ਤੇਜ਼ੀ ਨਾਲ ਸਲਾਈਆਂ ਤੇ ਚਲ ਪਈਆਂ। ਉਹਨੂੰ ਆਪਣਾ ਆਪ ਉਡਦਾ ਉਡਦਾ ਲਗਿਆ ਜਿਵੇਂ ਉਹਨੂੰ ਹਜ਼ਾਰਾਂ ਖੰਭ ਲਗ ਗਏ ਹੋਣ। ਉਹ ਟਿਕ ਨਾ ਸਕੀ ਤੇ ਟਹਿਲਣ ਲਗ ਪਈ। ਖਿੜਕੀ ਕੋਲ ਪੁਜਦਿਆਂ ਉਹਨੇ ਦੂਰ ਸੜਕ ਤੇ ਨਜ਼ਰ ਮਾਰੀ।

.........ਕਿੰਨੀ ਨਫ਼ਰਤ ਸੀ ਉਸ ਨੂੰ ਇਸ ਸੜਕ ਨਾਲ ? ਉਸ ਨੂੰ ਇਸ ਸੜਕ ਕੇ ਜੀਵਨ ਖਿਢਿਆ ਖਿਢਿਆ, ਭੈ-ਭੀਤ ਤੇ ਡਰਾਉਣਾ ਲਗਦਾ। ਇਸੇ ਸੜਕ ਤੇ ਸੁਰਿੰਦਰ ਬਸ ਤੇ ਚੜ੍ਹ ਗਿਆ ਸੀ। ਪਰ ਅਜ ਪਹਿਲੀ ਵਾਰ ਉਹਨੂੰ ਇਸ ਸੜਕ ਤੇ ਜੀਵਨ ਦੌੜਦਾ, ਅਠਖਲੀਆਂ ਲੈਂਦਾ, ਸੱਜਰਾ ਸੱਜਰਾ ਪਿਆਰਾ ਪਿਆਰਾ ਲਗਾ। ਅਜ ਉਹਨੇ ਸੜਕ ਨੂੰ ਬੜੀ ਨੀਝ ਨਾਲ ਦੇਖਿਆ। ਸੜਕ ਦੇ ਸਜੇ ਖੱਬੇ ਝੁਗੀਆਂ ਜਿਹੀਆਂ ਦੁਕਾਨਾਂ ਤੇ ਬੈਠੇ ਲੋਕਾਂ ਨੂੰ ਦੇਖ ਕੇ ਉਹ ਚਿੜ ਉਠਦੀ ਸੀ। "ਇਹ ਵਿਹਲੜ ਲੋਕ ਘਰੋਂ ਬੇ-ਘਰ ਹੋ ਕੇ ਇਥੇ ਰਲ ਬੇ-ਤੁਕੀਆਂ ਗਲਾਂ ਹਾਂਕਦੇ ਰਹਿੰਦੇ ਹਨ।" ਪਰ ਅਜ ਉਹਨੂੰ ਇਸੇ ਸੜਕ ਤੇ ਬੈਠੇ ਲੋਕ ਬੜੇ ਸੁਗੜ, ਸੁਚੱਜੇ, ਜੀਵਨ ਲੱਧੇ ਅਤੇ ਆਪਣੇ ਆਪਣੇ ਲਗੇ। ਉਹਦਾ ਜੀਅ ਕੀਤਾ ਉਹ ਵੀ ਅਜ ਉਨ੍ਹਾਂ ਨਾਲ ਜਾ ਮਿਲੇ ਅਤੇ ਉਹਨਾਂ ਨਾਲ ਰੱਜ ਰੱਜ ਕੇ ਗਲਾਂ ਕਰੇ ਅਤੇ ਉਹਨਾਂ ਨੂੰ ਪੁਛੇ, "ਭਲਿਓ ਲੋਕੋ ਤੁਸੀਂ ਅਜ ਇਤਨੇ ਖ਼ੁਸ਼ ਕਿਉਂ ਹੋ ?" ਬੱਚੇ ਦੇ ਜਾਗਣ ਦੀ ਆਵਾਜ਼ ਨੇ ਉਹਦਾ ਧਿਆਨ ਆਪਣੇ ਵਲ ਖਿੱਚ ਲਿਆ ਤੇ ਉਹ ਬੱਚੇ ਨੂੰ ਚੁਕਣ ਲਈ ਦੌੜੀ ਪਰ ਬੱਚਾ ਪਾਸਾ ਪਲਟ ਕੇ ਸੌਂ ਗਿਆ। ਉਹ ਉਹਦੇ ਕੋਲ ਮੰਜੇ ਦੀ ਬਾਹੀ ਤੇ ਬਹਿ ਗਈ ਅਤੇ ਬਿਨਾਂ ਕਾਰਨ ਕਮਰੇ 'ਚ ਰਖੀ ਹਰ ਚੀਜ਼ ਨੂੰ ਨੀਝ ਨਾਲ ਤਕਣ ਲਗ ਪਈ ਜਿਵੇਂ ਕੋਈ ਗੁਆਚੀ ਚੀਜ਼ ਟੋਲ ਰਹੀ ਹੋਵੇ। ਪਲੰਘ, ਪਲੰਘ ਪੁਰ ਵਿਛੀਆਂ ਚਾਦਰਾਂ, ਟਰੰਕ, ਟੇਬਲ, ਕੁਰਸੀਆਂ, ਦੀਵਾਰਾਂ ਤੇ ਲਗੇ ਪੁਰਾਣੇ ਤੇ ਨਵੇਂ ਸਾਲ ਦੇ ਕਲੰਡਰ, ਸ਼ੀਸ਼ਿਆਂ 'ਚ ਮੜ੍ਹੇ ਉਹਦੇ ਤੇ ਸੁਰਿੰਦਰ ਦੇ ਫੋਟੋ ਤੇ ਉਹਦੀ ਨਜ਼ਰ ਮਾਂ ਦੇ ਵਡੇ ਫਰੇਮ ਕੀਤੇ ਫੋਟੋ ਤੇ ਆ ਰੁਕੀ। ਉਹਨੂੰ ਮਾਂ ਦੀਆਂ ਅੱਖਾਂ ਜਿਹੜੀਆਂ ਸਾਲ ਕੁ ਪਹਿਲਾਂ ਉਹਨੇ ਆਪ ਆਪਣਿਆਂ ਹੱਥਾਂ

ਨਾਲ ਮੀਟੀਆਂ ਸਨ, ਲਿਸ਼ਕਦੀਆਂ ਲਗੀਆਂ; ਜਿਵੇਂ ਉਹਦੀ ਬੇਚੈਨੀ ਤੇ ਮੁਸਕਰਾ ਰਹੀਆਂ ਹੋਣ। ਉਹ ਮਾਂ ਦੇ ਫੋਟੋ ਵਲ ਘੂਰਨ ਲਗ ਪਈ, ਉਹਨੂੰ ਲਗਿਆ ਜਿਵੇਂ ਮਾਂ ਕਹਿ ਰਹੀ ਹੋਵੇ, "ਚੰਨੀਏ ਤੇਰੇ ਵਾਂਗ ਮੈਂ ਵੀ ਤੇਰੇ ਬਾਪੂ ਲਈ ਤੜਫੀ ਸਾਂ, ਜਦੋਂ ਉਹ ਸਮੁੰਦਰੋਂ ਪਾਰ ਲੜਨ ਤੁਰ ਗਿਆ ਸੀ, ਪਰ ਮੇਰੀ ਤੜਫ ਕਦੀ ਨਾ ਮੁਕੀ, ਉਹਦੇ ਨਾਲ ਦੇ ਸਾਥੀ ਪਰਤ ਆਏ ਪਰ ਉਹ ਨਾ ਆਇਆ, ਮੈਂ ਰੱਤ ਦੇ ਘੁਟ ਸਬਰ ਨਾਲ ਪੀ ਲਏ। ਮੇਰੀ ਜ਼ਿੰਦਗੀ ਦਾ ਸਹਾਰਾ ਬਸ ਤੂੰ ਹੀ ਰਹਿ ਗਈਓਂ ਤੇ ਤੇਰੇ ਲਈ ਮੈਂ ਕਿਹੜੇ ਕਸ਼ਟ ਨਹੀਂ ਝਲੇ, ਹਮਸਾਇਆਂ ਦੇ ਘਰ ਮਜ਼ੂਰੀ ਕੀਤੀ, ਕਪੜੇ ਧੋਤੇ, ਬਰਤਨ ਮਾਂਜੇ ਪਰ ਤੈਨੂੰ ਤੱਤੀ ਵਾ ਨਾ ਲਗਣ ਦਿਤੀ।" ਮਾਂ ਦੀ ਬੇ-ਬਸੀ ਨੇ ਉਹਦੀਆਂ ਅੱਖਾਂ ਅਥਰੂਆਂ ਨਾਲ ਭਰ ਦਿਤੀਆਂ। ਉਹਨੇ ਹਟਕੋਰੇ ਲੈਂਦਿਆਂ ਮਾਂ ਅਗੇ ਸ਼ਕਾਇਤ ਕੀਤੀ— "ਮੈਨੂੰ ਸਭ ਕੁਝ ਯਾਦ ਹੈ ਮਾਂ, ਤੂੰ ਮੇਰੇ ਲਈ ਕੀ ਕੁਝ ਨਹੀਂ ਕੀਤਾ, ਪਰ ਫਿਰ ਤੂੰ ਆਪਣੀ ਲਾਡਾਂ ਪਾਲੀ ਧੀ ਫੌਜੀ ਨਾਲ ਪਰਨਾਹ ਦਿਤੀ ਜਿਸ ਦੇ ਜੀਵਨ ਦਾ ਕੀ ਭਰੋਸਾ? ਕੀ ਇਹ ਸਾਡੇ ਹੀ ਵਿਰਸੇ 'ਚ ਸੀ? ਤੂੰ ਆਪ ਵੀ ਤਾਂ ਇਸੇ ਘੁਣ ਦੀ ਖਾਧੀ ਸੈਂ ਤੇ ਮੈਨੂੰ ਵੀ ਇਹ ਰੋਗ ਲਾ ਗਈਓਂ!" ਸੁਰਿੰਦਰ ਇਕ ਵਾਰ ਤਾਂ ਜਾਵੇ ਮੁੜ ਮੈਂ ਉਹਨੂੰ ਨਹੀਂ ਜਾਣ ਦੇਣਾ। ਪਰ ਉਹ ਤਾਂ ਹਾਲੀ ਤਕ ਆਇਆ ਵੀ ਨਹੀਂ। ਤੇ ਉਹ ਸਰਹਾਣੇ ਹੇਠਾਂ ਰਖਿਆ ਲਿਫ਼ਾਫ਼ਾ ਕੱਢ ਲਿਆਈ ਜਿਸ 'ਚ ਸੁਰਿੰਦਰ ਵਲੋਂ ਆਉਣ ਦੀ ਸੂਚਨਾ ਸੀ।

ਹਵਾ ਦੇ ਤੇਜ਼ ਬੁਲੇ ਨਾਲ ਦਰਵਾਜ਼ਾ ਭੀੜਿਆ ਗਿਆ। ਖੜਾਕ ਦੀ ਆਵਾਜ਼ ਸੁਣ ਕੇ ਉਹ ਦਰਵਾਜ਼ੇ ਵਲ ਦੌੜੀ। ਉਹਨੇ ਸਮਝਿਆ ਸ਼ਾਇਦ ਸੁਰਿੰਦਰ ਆ ਗਿਆ, ਪਰ ਉਥੇ ਕੋਈ ਨਹੀਂ ਸੀ। ਹਾਂ, ਸੜਕ ਤੇ ਭੀੜ ਕੁਝ ਵਧ ਸੀ। "ਸ਼ਾਇਦ ਕਿਸੀ ਨੇਤਾ ਨੇ ਉਸ ਪਾਸਿਉਂ ਲੰਘਣਾ ਸੀ।" ਉਹਨੇ ਸੋਚਿਆ ਤੇ ਮੁੜ ਆਈ।

ਸਮੇਂ ਦੇ ਹੱਥਾਂ 'ਚ ਜੀਵਨ ਦੀਆਂ ਮਾਯੂਸੀਆਂ ਕਿੰਨੀਆਂ ਦਿਲ ਢਾਹੂ ਅਤੇ ਕਮ-ਹਿੰਮਤ ਕਰਨ ਵਾਲੀਆਂ ਹੁੰਦੀਆਂ ਹਨ। ਉਹਨੂੰ ਇਨ੍ਹਾਂ ਦਿਨਾਂ ਪਤਾ ਲਗ ਚੁਕਾ ਸੀ। ਭਾਵੇਂ ਉਹ ਜੀਵਨ ਤੋਂ ਮਾਯੂਸ ਹੋ ਚੁਕੀ ਸੀ ਪਰ ਫਿਰ ਵੀ ਕਿਸੀ ਅਣਦਿਖ ਤਾਕਤ ਦੇ ਸਹਾਰੇ ਉਹ ਖ਼ਿਆਲਾਂ ਦੀਆਂ ਰੰਗੀਨੀਆਂ ਦੇ ਤਾਣੇ ਬਾਣੇ

ਬੁਣਦੀ ਰਹੀ, ਇਸ ਆਸ ਤੇ ਕਿ ਸੁਰਿੰਦਰ ਜ਼ਰੂਰ ਆਵੇਗਾ। ਸ਼ਾਇਦ ਉਹਦੀਆਂ ਮੋਨ ਅਰਦਾਸਾਂ ਦਾ ਸਦਕਾ ਹੀ ਅਜ ਸੁਰਿੰਦਰ ਘਰ ਮੁੜ ਰਿਹਾ ਸੀ।

ਉਚੀਆਂ ਉਚੀਆਂ ਆਵਾਜ਼ਾਂ ਉਹਦੇ ਕੰਨੀ ਪਈਆਂ ਜਿਵੇਂ ਲੋਕੀ ਕਿਸੇ ਦਾ ਸੁਆਗਤ ਕਰ ਰਹੇ ਹੋਣ। "ਸ਼ਾਇਦ ਆਉਣ ਵਾਲਾ ਲੀਡਰ ਆ ਗਿਆ ਹੈ।" ਉਹਨੇ ਸੋਚਿਆ। ਸ਼ੋਰ ਤਿਖੇ ਤੋਂ ਤਿਖੇਰਾ ਹੁੰਦਾ ਜਾ ਰਿਹਾ ਸੀ। ਉਹ ਆਪਣੇ ਦਰਵਾਜ਼ੇ ਤੇ ਆ ਖੜੋਤੀ। ਉਹਨੂੰ ਆਪਣੀਆਂ ਅੱਖਾਂ ਤੇ ਯਕੀਨ ਨਹੀਂ ਸੀ ਆ ਰਿਹਾ। ਲੋਕਾਂ ਨੇ ਮੋਢਿਆਂ ਤੇ ਸੁਰਿੰਦਰ ਨੂੰ ਚੁਕਿਆ ਸੀ, ਤੇ ਉਹ ਕਿਸੀ ਪ੍ਰਭਾਵ-ਸ਼ਾਲੀ ਲੀਡਰ ਤੋਂ ਘਟ ਨਹੀਂ ਸੀ ਲਗ ਰਿਹਾ।

"ਕਿਦੇ ਮੈਂ ਸੁਪਨਾ ਤਾਂ ਨਹੀ ਦੇਖ ਰਹੀ।" ਉਹਨੂੰ ਯਕੀਨ ਨਹੀਂ ਸੀ ਆ ਰਿਹਾ ਕਿ ਜੋ ਕੁਝ ਉਹ ਦੇਖ ਰਹੀ ਹੈ ਉਹ ਸਾਕਾਰ ਹੈ। ਉਹਨੇ ਜ਼ੋਰ ਦੀ ਚੂੰਢੀ ਹੱਥ ਤੇ ਵਢੀ, ਦਰਦ ਨੇ ਉਹਨੂੰ ਵਿਸ਼ਵਾਸ ਦੇ ਦਿਤਾ ਕਿ ਉਹ ਬਿਲਕੁਲ ਚੇਤੰਨ ਤੇ ਹਿਯਾਤੀ ਭਰਪੂਰ ਹੈ। ਉਹਦਾ ਦਿਲ ਕੀਤਾ ਉਹ ਦੌੜ ਕੇ ਜਾਏ ਅਤੇ ਸੁਰਿੰਦਰ ਦੀ ਹਿੱਕ ਨਾਲ ਜਾ ਲਗੇ ਪਰ ਲੋਕ ਲਾਜ ਨੇ ਉਸ ਨੂੰ ਰੋਕ ਲਿਆ।

ਲਕਾਂ ਦਾ ਹੜ ਉਸ ਵਲ ਆ ਰਿਹਾ ਸੀ ਤੇ ਕੁਝ ਮਿੰਟਾਂ 'ਚ ਹੀ ਸੁਰਿੰਦਰ ਨੂੰ ਉਹਦੇ ਸਾਹਮਣੇ ਲਿਆ ਖੜਾ ਕੀਤਾ। ਉਹ ਇਕ ਮੋਟੇ ਲਕੜ ਦੇ ਬੈਂਤ ਦੇ ਸਹਾਰੇ ਖੜੋਤਾ ਸੀ। ਲੋਕ ਤਰਸ ਤੇ ਉਤਸ਼ਾਹ ਦੇ ਮਿਲੇ-ਜੁਲੇ ਭਾਵਾਂ ਨਾਲ ਉਸ ਵਲ ਤਕ ਰਹੇ ਸਨ। ਲੋਕਾਂ ਦੀਆਂ ਨਜ਼ਰਾਂ ਆਪਣੇ ਵਲ ਲਗੀਆਂ ਦੇਖ ਕੇ ਉਹ ਘਬਰਾ ਗਈ ਉਸ ਤੋਂ ਹੋਰ ਨਾ ਰਹਿਣ ਹੋਇਆ ਤੇ ਉਹ ਦੌੜ ਕੇ ਸੁਰਿੰਦਰ ਦੀਆਂ ਲੱਤਾਂ ਨਾਲ ਜਾ ਲਿਪਟੀ। ਉਹਨੂੰ ਸੁਰਿੰਦਰ ਦੀਆਂ ਲੱਤਾਂ ਓਪਰੀਆਂ ਓਪਰੀਆਂ ਲਗੀਆਂ। ਉਹਨੇ ਸੁਰਿੰਦਰ ਦੇ ਪੱਟ ਤੇ ਬੰਨ੍ਹੀ ਪੱਟੀ ਨੂੰ ਜਾ ਛੋਹਿਆ। ਉਹਦੀਆਂ ਚੀਖ਼ਾਂ ਨਿਕਲ ਗਈਆਂ ਤੇ ਉਹ ਸੁਰਿੰਦਰ ਦਿਆਂ ਪੈਰਾਂ ਤੇ ਲੁੜਕ ਗਈ।

"ਝਲੀਏ ਇਹ ਕੀ ? ਉਠ ਤਕੜੀ ਹੋ।" ਸੁਰਿੰਦਰ ਨੇ ਉਹਨੂੰ ਮੋਢਿਆਂ ਤੋਂ ਫੜਦਿਆਂ ਚੁਕਿਆ।

ਉਹ ਉਠ ਖੜੋਤੀ ਤੇ ਬੜੀ ਨੀਝ ਨਾਲ ਉਹਨੇ ਸੁਰਿੰਦਰ ਦੀਆਂ ਅੱਖਾਂ

'ਚ ਤਕਿਆ। ਖਵਰੇ ਸੁਰਿੰਦਰ ਦੀ ਤਕਣੀ ਵਿਚ ਕਿਹੜਾ ਜਾਦੂ ਸੀ ਕਿ ਉਹਨੇ ਆਪਣੀ ਚੁੰਨੀ ਨਾਲ ਆਪਣੇ ਅਥਰੂ ਪੂੰਝ ਸੁਟੇ ਤੇ ਸੁਰਿੰਦਰ ਦੀ ਬਾਂਹ ਆਪਣੇ ਮੋਢੇ ਤੇ ਧਰ ਬੂਹੇ ਵਲ ਤੁਰ ਪਈ।

ਸਾਰਿਆਂ ਨੇ ਦੇਖਿਆ ਉਸ ਦੇ ਪੈਰ ਧਰਤੀ ਤੇ ਪਕੇ ਸਨ ਅਤੇ ਟੋਰ ਟਿਕੀ ਹੋਈ। ਉਸ ਦੀ ਦ੍ਰਿੜ੍ਹਤਾ ਤੇ ਸ੍ਵੈ-ਵਿਸ਼ਵਾਸ ਦਾ ਪ੍ਰਭਾਵ ਸਾਰੇ ਮਹਿਸੂਸ ਕਰ ਰਹੇ ਸਨ।



## ਕਰਨ ਸਿੰਘ

ਤਖ਼ੱਲਸ : ਤਾਲਿਬ

ਪਿਤਾ : ਸ: ਦੇਸਾ ਸਿੰਘ

ਪਿੰਡ : ਚੱਕ ਕਾਨਸ ਪੁਰਾ, ਬਾਰਾਮੂਲਾ

ਕਿੱਤਾ : ਮਲਾਜ਼ਮਤ

ਤਾਲੀਮ : ਮੈਟਰਿਕ, ਗਿਆਨੀ

ਪੁੰਗਰਦਾ ਕਹਾਣੀਕਾਰ। ਕਹਾਣੀ ਲਿਖਣ ਦੀ ਲਗਨ। ਹਰ ਗਲ ਕਹਿਣ ਦਾ ਹੌਂਸਲਾ ਰਖਦਾ ਹੈ।

# ਅੰਨ੍ਹੀ ਪ੍ਰੀਤ

"ਬੀਬੀ ਜੀ ! ਰੱਬ ਤੁਹਾਡਾ ਭਲਾ ਕਰੇ, ਮੇਰੀ ਬੱਚੀ ਤੇ ਤਰਸ ਖਾਓ।" ਉਹਨੇ ਹੱਥ ਮੇਰੇ ਵਲ ਕਰਦਿਆਂ ਲਿਲਕਣੀ ਭਰੀ। ਮੈਂ ਮੈਗਜ਼ੀਨ ਤੋਂ ਨਜ਼ਰਾਂ ਉਤਾਂਹ ਚੁਕੀਆਂ। ਉਹਨੂੰ ਵੇਖ ਕੇ ਮੇਰੇ ਦਿਲ 'ਚ ਥੋੜ੍ਹੀ ਗਿਲਾਨੀ ਜਿਹੀ ਹੋਈ। ਮੈਂ ਸੁਣਿਆ ਸੀ ਕਿ ਅਜਿਹੀਆਂ ਜਵਾਨ ਔਰਤਾਂ ਨੇ ਭਿਖਿਆ ਮੰਗਣਾ ਧੰਦਾ ਬਣਾ ਲਿਆ ਸੀ। ਖਾਵੰਦ ਇਨ੍ਹਾਂ ਦੇ ਕੰਮਕਾਰ ਜਾਂ ਮੰਗਣ ਲਈ ਕਿਦੇ ਹੋਰ ਚਲੇ ਜਾਂਦੇ ਸਨ ਤੇ ਇਹ ਆਪ ਭਿਖਿਆ ਮੰਗਣ ਲਈ ਨਿਕਲ ਆਈ ਹੋਣੀ ਹੈ। ਘਟ ਤੋਂ ਘਟ ਦੱਸ ਰੁਪਏ ਤਾਂ ਇਹ ਦਿਨ 'ਚ ਕਮਾ ਲੈਂਦੀ ਹੋਣੀ ਹੈ। ਤੇ ਮੈਂ ਆਪਣੀ ਤਨਖਾਹ ਦਾ ਹਿਸਾਬ ਕਰਨ ਲਗ ਪਈ। ੩੦੦ ਰੁਪਏ ਮਹੀਨਾ, ਉਹੀ ਦੱਸ ਰੁਪਏ ਰੋਜ਼ ਦੇ। ਮੇਰੇ ਕੋਲੋਂ ਤਾਂ ਅਛੀ ਹੈ। ਨਾ ਦੌੜ ਭੱਜ ਹੈ ਤੇ ਨਾ ਕਿਸੇ ਦੀ ਪਾਬੰਦੀ ਤੇ ਨਾ ਕਿਸੇ ਪਹਿਰਾਵੇ ਦੀ ਲੋੜ। ਸਾਡੇ ਤਾਂ ਕੇਵਲ ਕਪੜੇ ਹੀ ਕਪੜੇ ਹਨ।

"ਬੀਬੀ ਜੀ !" ਉਸ ਨੇ ਹੱਥ 'ਚ ਰਖੀ ਚੈਂਜ ਨੂੰ ਖਣਕਾਂਦਿਆਂ ਕਿਹਾ। ਪੈਸਿਆਂ ਦੀ ਖਣਕ ਨੇ ਮੇਰੇ ਮਨ 'ਚ ਝੁਰਝੁਰੀ ਜਿਹੀ ਪੈਦਾ ਕੀਤੀ।ਮੈਂ ਸਿਰ ਨਾਲ ਹੀ ਉਹਨੂੰ ਮਾਫ ਕਰਨ ਲਈ ਕਿਹਾ ਤੇ ਉਹ ਭਲੇ-ਮਾਣਸਾਂ ਵਾਂਗ ਮੇਰੇ ਨਾਲ ਦੀ ਹੁੰਦੀ ਹੋਈ ਅਗਾਂਹ ਤੁਰ ਪਈ। ਜਾਂਦਿਆਂ ਮੈਂ ਤਿਰਛੀ ਨਜ਼ਰ ਨਾਲ ਉਹਦੇ

ਨਕਸ਼ ਨੈਣਾਂ ਦਾ ਜਾਇਜ਼ਾ ਲਿਆ । ਮੈਨੂੰ ਉਹਦੇ ਨਕਸ਼ ਨੈਣ ਬੜੇ ਕਿਤਾਬੀ ਤੇ
ਤਿਖੇ ਲਗੇ । ਭਾਵੇਂ ਸਮੇਂ ਦੀ ਮਾਰ ਨੇ ਉਹਨੂੰ ਕੁਝ ਢਿਲਾ ਅਵੱਸ਼ ਕਰ ਦਿਤਾ ਸੀ ।
ਬਹੁਤੀ ਸੋਹਣੀ ਤਾਂ ਉਸ ਨੂੰ ਮੈਂ ਨਹੀਂ ਆਖ ਸਕਦੀ ਪਰ ਕਣਕ ਵਿੰਨੇ ਚਿਹਰੇ
ਤੇ ਕਾਲਾ ਤਿਲ ਤੇ ਭਰਪੂਰ ਜਵਾਨੀ ਉਹਨੂੰ ਆਕਰਸ਼ਕ ਬਣਾ ਰਹੀ ਸੀ । ਬੱਚੇ ਨੂੰ
ਉਸ ਕੱਛ ਹੇਠਾਂ ਇਸ ਤਰ੍ਹਾਂ ਦਬਾਇਆ ਸੀ ਜਿਵੇਂ ਉਹ ਬੱਚਾ ਨਾ ਹੋਵੇ ਬਲਕਿ
ਕਪੜਿਆਂ ਦੀ ਛੋਟੀ ਜਿਹੀ ਗਠੜੀ ਹੋਵੇ । ਬਸ ਦੀ ਖਿੜਕੀ 'ਚੋਂ ਮੈਂ ਦੇਖਿਆ
ਉਹ ਸਾਮ੍ਹਣੇ ਸੜਕ ਤੇ ਤੇਜ਼ ਤੇਜ਼ ਕਦਮ ਪੁਟਦੀ ਤੁਰ ਰਹੀ ਸੀ । ਮੈਂ ਮੁੜ
ਮੈਗਜ਼ੀਨ 'ਚ ਛਪੀ ਪ੍ਰੀਤ ਦੀ ਗ਼ਜ਼ਲ ਪੜ੍ਹਨ ਲਗ ਪਈ ।

ਕਿਸੇ ਜਵਾਨੀ ਤੇ ਜਦ ਪੈਂਦੀ ਨਜ਼ਰ ਮੇਰੀ,
ਮੈਨੂੰ ਮੁੜ ਮੁੜ ਤੂੰ ਹੈਂ ਯਾਦ ਆਂਦੀ ।
ਤੈਨੂੰ ਭੁਲਾਣ ਦਾ ਜਦੋਂ ਵੀ ਹਾਂ ਯਤਨ ਕਰਦਾ,
ਤੇਰੇ ਬੇਤਾਬ ਪਿਆਰ ਦੀ ਕਹਾਣੀ ਯਾਦ ਆਂਦੀ ।

ਇਹਨਾਂ ਸਤਰਾਂ 'ਚ ਪਤਾ ਨਹੀਂ ਕੀ ਸੀ ਕਿ ਪ੍ਰੀਤ ਨੂੰ ਮਿਲਣ ਦਾ ਚਾਅ
ਮੇਰਾ ਹੋਰ ਵਧ ਗਿਆ । ਬਸ 'ਚ ਬੈਠਿਆਂ ਮੈਂ ਪ੍ਰੀਤ ਦਿਆਂ ਖ਼ਿਆਲਾਂ 'ਚ
ਗੁਆਚ ਗਈ । ਉਹਦਾ ਭੋਲਾ ਜਿਹਾ ਚਿਹਰਾ ਮੇਰੀਆਂ ਅੱਖਾਂ ਸਾਹਮਣੇ ਘੁੰਮਣ
ਲਗ ਪਿਆ । ਮਿਲਣ ਤਾਂ ਮੈਂ ਸਿਮੀ ਨੂੰ ਜਾ ਰਹੀ ਸਾਂ ਪਰ ਅਸਲ 'ਚ ਮੇਰੀਆਂ
ਅੱਖਾਂ ਪ੍ਰੀਤ ਸਿਮੀ ਦੇ ਵੀਰ ਨੂੰ ਟੋਲ ਰਹੀਆਂ ਸਨ । ਮੈਂ ਬਸ 'ਚੋਂ ਬਾਹਰ ਸੜਕ
ਵਲ ਵੇਖਿਆ, ਉਹੀ ਭਿਖਾਰਨ ਸੜਕ ਤੋਂ ਵਾਪਸ ਮੁੜ ਰਹੀ ਸੀ । ਮੈਂ ਉਹਨੂੰ
ਇਸ਼ਾਰੇ ਨਾਲ ਬੁਲਾਇਆ । ਉਹਦੀਆਂ ਲੱਤਾਂ 'ਚ ਫੁਰਤੀ ਆ ਗਈ ਤੇ ਝਟ-ਪਟ
ਬਸ 'ਚ ਆ ਚੜ੍ਹੀ ।

ਮੈਂ ਜੇਬ 'ਚੋਂ ਪੰਜ ਰੁਪਏ ਦਾ ਨੋਟ ਕੱਢ ਕੇ ਉਹਦੇ ਹੱਥ ਫੜਾ ਦਿਤਾ ।

"ਮੇਰੇ ਕੋਲ ਬਾਕੀ ਪੈਸੇ ਨਹੀਂ ।" ਉਹ ਬੋਲ ਪਈ ।

"ਕੋਈ ਨਹੀਂ, ਤੂੰ ਸਾਰੇ ਰਖ ਲੈ ।" ਉਹਦੀਆਂ ਮਾਯੂਸ ਅੱਖੀਆਂ 'ਚ
ਚਮਕ ਆ ਗਈ, ਜਿਵੇਂ ਉਹਨੂੰ ਯਕੀਨ ਨਾ ਆ ਰਿਹਾ ਹੋਵੇ ।

"ਤੇਰਾ ਪਤੀ ਕਿਥੇ ਹੈ ? ਤੂੰ ਮੰਗਣਾ ਛਡ ਕੇ ਕੋਈ ਹੋਰ ਕੰਮ ਕਿਉਂ ਨਹੀਂ

ਕਰ ਲੈਂਦੀ ? ਕਿਉਂ ਆਪਣੀ ਜਵਾਨੀ ਇੰਝ ਸੜਕਾਂ ਤੇ ਗਾਲ ਰਹੀ ਹੈਂ ?" ਤੇ ਹੋਰ ਪਤਾ ਨਹੀਂ ਮੈਂ ਉਹਨੂੰ ਕੀ ਕੀ ਪੁਛ ਬੈਠੀ।

ਉਹ ਅਗੋਂ ਕੁਝ ਨਾ ਬੋਲੀ। ਕੇਵਲ ਇਕ ਟਿਕ ਮੇਰੇ ਵਲ ਤਕਦੀ ਰਹੀ। ਉਹਨੇ ਇਕ ਪੂਰੀ ਨਜ਼ਰ ਮੇਰੇ ਸਾਰੇ ਪਹਿਰਾਵੇ ਤੇ ਸੁਟੀ ਤੇ ਉਹਦੇ ਬੁਲ੍ਹ ਫਰਕਣ ਲਗ ਪਏ ਤੇ ਮੋਟੇ ਮੋਟੇ ਦੋ ਅਥਰੂ ਉਹਦੀਆਂ ਗਲ੍ਹਾਂ ਤੋਂ ਵਹਿੰਦੇ ਹੋਏ ਕਮੀਜ਼ ਤੇ ਜਾ ਟਿਕੇ। ਉਹਨੇ ਚੁੰਨੀ ਨਾਲ ਅਥਰੂ ਸਾਫ਼ ਕੀਤੇ ਤੇ ਸਾਰੀ ਬਸ 'ਚ ਬੈਠੀਆਂ ਸਵਾਰੀਆਂ ਵਲ ਵੇਖਣ ਤੋਂ ਬਾਅਦ ਬੋਲੀ।

"ਬੀਬੀ ਜੀ, ਉਹ ਇਕ ਬੜਾ ਭਿਆਨਕ ਦਿਨ ਸੀ ਜਿਸ ਨੇ ਮੇਰੀ ਜ਼ਿੰਦਗੀ ਨੂੰ ਨਸ਼ਟ ਕਰਕੇ ਰਖ ਦਿਤਾ। ਸਰਦੀਆਂ ਦੀ ਇਕ ਰਾਤ ਦੀ ਗਲ ਹੈ, ਬਰਫ਼ ਕਹਿਰਾਂ ਦੀ ਪੈ ਰਹੀ ਸੀ, ਬਰਫ਼ਾਨੀ ਹਵਾ ਬੜੀ ਤੇਜ਼ ਚਲ ਰਹੀ ਸੀ, ਕਈ ਰੁੱਖ ਜੜ੍ਹਾਂ ਤੋਂ ਉਖੜ ਗਏ ਸਨ। ਬਾਹਰ ਜਾਣਾ ਮੌਤ ਦੇ ਮੂੰਹ ਵਿਚ ਜਾਣ ਦੇ ਤੁਲ ਸੀ। ਬਰਫ਼ ਨੇ ਸਾਰੀ ਕਾਇਨਾਤ ਨੂੰ ਸਫ਼ੇਦ ਚਾਦਰ ਨਾਲ ਢੱਕ ਦਿਤਾ ਸੀ। ਪਿਤਾ ਜੀ ਅੱਧਰੰਗ ਕਾਰਨ ਚਾਰਪਾਈ ਤੋਂ ਨਹੀਂ ਸਨ ਉਠ ਸਕਦੇ ਤੇ ਉਨ੍ਹਾਂ ਦੀ ਦੇਖ ਭਾਲ ਦਾ ਕਮ ਵੀ ਮੇਰੇ ਸਿਰ ਸੀ। ਕਾਂਗੜੀ ਨਾਲ ਮੈਂ ਉਹਨਾਂ ਦੇ ਬਿਸਤਰ ਨੂੰ ਗਰਮ ਕਰਨ ਦਾ ਯਤਨ ਕਰ ਰਹੀ ਸਾਂ ਕਿ ਦਰਵਾਜ਼ੇ ਤੇ ਪੋਲੀ ਜਿਹੀ ਦਸਤਕ ਹੋਈ। ਪਹਿਲਾਂ ਤਾਂ ਮੈਂ ਖ਼ਿਆਲ ਕੀਤਾ ਸ਼ਾਇਦ ਤੇਜ਼ ਹਵਾ ਕਾਰਨ ਦਰਵਾਜ਼ੇ ਦੇ ਪਟ ਆਪਸ 'ਚ ਵਜਦੇ ਹੋਣ ਪਰ ਦਸਤਕ ਦੇ ਤੇਜ਼ ਤੇ ਸੰਘਵੀਂ ਹੋਣ ਤੇ ਮੈਂ ਦਰਵਾਜ਼ਾ ਖੋਲ੍ਹਣ ਦੌੜ ਗਈ। ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦ ਮੈਂ ਦੇਖਿਆ ਕਿ ਬਰਫ਼ ਨਾਲ ਬਰਫ਼ ਹੋਇਆ ਇਕ ਗਭਰੂ ਸਰਦੀ ਨਾਲ ਕੰਬ ਰਿਹਾ ਸੀ। ਮੈਂ ਅੰਦਰ ਆਉਣ ਲਈ ਆਪ-ਮੁਹਾਰੇ ਉਹਨੂੰ ਰਾਹ ਛਡ ਦਿਤਾ ਤੇ ਉਹ ਅੰਦਰ ਆ ਗਿਆ। ਮੈਂ ਉਹਦੀ ਆਓ-ਭਗਤ ਵਿਚ ਰੁਝ ਗਈ। ਗਰਮ ਲੋਈ, ਕਾਂਗੜੀ ਤੇ ਉਹਦੇ ਲਈ ਮੈਂ ਝਟ-ਪਟ ਗਰਮ ਚਾਹ ਬਣਾ ਕੇ ਲੈ ਆਈ ਤੇ ਕੁਝ ਚਿਰ ਬਾਅਦ ਉਹ ਪਿਤਾ ਜੀ ਨਾਲ ਆਰਾਮ ਨਾਲ ਗਲਾਂ ਕਰ ਰਿਹਾ ਸੀ। ਉਹਨੂੰ ਖੁਸ਼ ਦੇਖ ਕੇ ਮੈਨੂੰ ਵੀ ਖ਼ਬਰੇ ਕਿਉਂ ਖ਼ੁਸ਼ੀ ਜਿਹੀ, ਤਸਕੀਨ ਜਿਹੀ ਹੋਈ। ਵਿਚੋਂ ਵਿਚੋਂ ਮੈਂ ਉਹਦੇ ਵਲ ਨਜ਼ਰ ਮਾਰ ਲੈਂਦੀ। ਮੈਨੂੰ ਉਹ ਆਪਣਾ ਆਪਣਾ

ਤੇ ਪਿਆਰਾ ਪਿਆਰਾ ਲਗਾ । ਪਰ ਮੈਨੂੰ ਕੀ ਪਤਾ ਸੀ ਕਿ ਹਰ ਚਮਕਣ ਵਾਲੀ ਚੀਜ਼ ਸੋਨਾ ਨਹੀਂ ਹੁੰਦੀ । ਬਹੁਤੀ ਬਰਫ਼ ਪੈਣ ਕਾਰਨ ਉਹ ਸਾਡੇ ਘਰ ਕੁਝ ਦਿਨਾਂ ਲਈ ਟਿਕ ਗਿਆ ।

ਇਕ ਰਾਤ ਜਦ ਮੈਂ ਉਹਦੇ ਲਈ ਬਿਸਤਰਾ ਵਿਛਾ ਕੇ ਮੁੜ ਰਹੀ ਸਾਂ ਕਿ ਉਹਨੇ ਮੇਰੀ ਬਾਂਹ ਫੜ ਲਈ । ਉਹਦੀ ਛੋਹ ਸੀ ਕਿ ਬਿਜਲੀ ਦੀ ਲਹਿਰ, ਮੇਰੇ ਅੰਗ ਅੰਗ 'ਚ ਫੁਲਝੜੀਆਂ ਫੁਟਣ ਲਗੀਆਂ । ਉਹ ਮੇਰੇ ਨਾਲ ਪਿਆਰੀਆਂ ਪਿਆਰੀਆਂ ਗਲਾਂ ਕਰਦਾ ਰਿਹਾ ਤੇ ਮੈਨੂੰ ਪਤਾ ਵੀ ਨਾ ਲਗਾ ਕਿ ਮੈਂ ਕਦੋਂ ਉਹਦੀ ਛਾਤੀ ਨਾਲ ਲਗ ਗਈ ਤੇ ਉਹਦੇ ਬੁਲ੍ਹ ਮੇਰੀਆਂ ਬੁਲ੍ਹੀਆਂ ਨੂੰ ਚੂਸ ਰਹੇ ਸਨ । ਮੈਨੂੰ ਉਹਦਾ ਪਿਆਰ ਬੜਾ ਸੁਖਾਵਾਂ ਤੇ ਅਤੀ ਸੁੰਦਰ ਲਗਾ । ਉਹਨੇ ਮੇਰੇ ਨਾਲ ਵਿਆਹ ਕਰਨ ਦਾ ਮੈਨੂੰ ਪੂਰਾ ਵਿਸ਼ਵਾਸ ਦਿਵਾਇਆ । ਮੈਂ ਉਹਦੀਆਂ ਮਿਠੀਆਂ ਮਿਠੀਆਂ ਗਲਾਂ 'ਚ ਆ ਗਈ ਤੇ ਉਹਦੇ ਤੇ ਯਕੀਨ ਕਰ ਬੈਠੀ । ਮੇਰੇ ਲਈ ਹੁਣ ਉਹ ਸਭ ਕੁਝ ਸੀ । ਮੈਂ ਆਪਣਾ ਸਭ ਕੁਝ ਉਸ ਨੂੰ ਦੇ ਚੁਕੀ ਸਾਂ । ਉਹਦਾ ਜਾਣਾ ਹੁਣ ਮੈਨੂੰ ਚੰਗਾ ਨਹੀਂ ਸੀ ਲਗ ਰਿਹਾ ਪਰ ਉਹਨੇ ਮੈਨੂੰ ਮੁੜ ਆਵਣ ਦਾ ਝੂਠਾ ਲਾਰਾ ਲਾ ਕੇ ਇਕ ਦਿਨ ਤੁਰ ਗਿਆ ਤੇ ਉਹਨੇ ਨਹੀਂ ਸੀ ਆਉਣਾ ਤੇ ਨਾ ਉਹ ਆਇਆ । ਇਹ ਬੱਚੀ ਮੇਰੇ ਉਸੇ ਪਹਿਲੇ ਪਿਆਰ ਦਾ ਫਲ ਹੈ । ਪਿੰਡ 'ਚ ਮੈਂ ਬਦਨਾਮ ਹੋ ਚੁਕੀ ਸਾਂ । ਪਿਤਾ ਜੀ ਵੀ ਇਕ ਦਿਨ ਮੈਨੂੰ ਇਕੱਲਿਆਂ ਛਡ ਕੇ ਹਮੇਸ਼ਾਂ ਲਈ ਚਲੇ ਗਏ ।'' ਇਹ ਆਖਦਿਆਂ ਉਹ ਚੁਪ ਹੋ ਗਈ ਤੇ ਮੇਰੇ ਵਲ ਵੇਖਣ ਲਗ ਪਈ ।

''ਉਹ ਕੌਣ ਸੀ ? ਕਿੱਥੋਂ ਦਾ ਸੀ ? ਉਹਦਾ ਕੋਈ ਨਾਂ ਪਤਾ ?'' ਮੈਂ ਉਹਦੀਆਂ ਅੱਖਾਂ 'ਚ ਵੇਖਦਿਆਂ ਪੁਛ ਬੈਠੀ ।

''ਮੈਨੂੰ ਉਸ ਨੇ ਆਪਣਾ ਨਾਂ ਪਰੀਤ ਦਸਿਆ ਸੀ ਤੇ ਬਸ ਹੋਰ ਕੁਝ ਨਹੀਂ ।'' ਉਹਨੇ ਉਸੇ ਤਰ੍ਹਾਂ ਉਤਰ ਦਿਤਾ ।

ਪਰੀਤ ਦਾ ਨਾਂ ਸੁਣਦਿਆਂ ਮੇਰੇ ਹੱਥ 'ਚ ਫੜਿਆ ਮੈਗਜ਼ੀਨ ਹੇਠਾਂ ਡਿਗ ਪਿਆ । ਪਰੀਤ ਦੀ ਤਸਵੀਰ ਮੇਰੀਆਂ ਅੱਖਾਂ ਸਾਹਮਣੇ ਆ ਖੜੋਤੀ । ਮੇਰੀ ਚੀਕ

ਨਿਕਲਦੀ ਨਿਕਲਦੀ ਰੁਕ ਗਈ । ਮੈਂ ਉਹਦੇ ਵਲ ਤਕਿਆ । ਉਹ ਹਾਲੀ ਵੀ ਮੇਰੇ ਵਲ ਕੁਝ ਪ੍ਰੇਸ਼ਾਨ ਨਜ਼ਰਾਂ ਨਾਲ ਟਿਕਟਿਕੀ ਬੰਨ੍ਹੀ ਵੇਖ ਰਹੀ ਸੀ ।

ਮੇਰੀ ਨਾਲ ਵਾਲੀ ਸੀਟ ਹਾਲੀ ਵੀ ਖ਼ਾਲੀ ਸੀ । "ਆ ਮੈਂ ਤੈਨੂੰ ਤੇਰੇ ਪਰੀਤ ਨਾਲ ਮਿਲਾਵਾਂ ।" ਇਹ ਆਖਦਿਆਂ ਮੈਂ ਉਹਦੀ ਬਾਂਹ ਫੜ ਕੇ ਨਾਲ ਵਾਲੀ ਸੀਟ ਤੇ ਉਹਨੂੰ ਬਿਠਾ ਲਿਆ ਤੇ ਐਨ ਉਸੇ ਵੇਲੇ ਬਸ ਤੁਰ ਪਈ......... ।



## ਬੀਕਮ ਸਿੰਘ 'ਰਾਹੀ'

ਪਿਤਾ : ਸ: ਮੰਗਤ ਸਿੰਘ ਜੀ

ਪਿੰਡ : ਪਾਤੂਸਾ, ਰਫ਼ੀਆਬਾਦ

ਵਿਦਿਆ : ਐਮ. ਏ. (ਹਿਸਟਰੀ ਤੇ ਪੰਜਾਬੀ);
ਬੀ. ਐਡ.

ਰਚਨਾਵਾਂ : ਕਹਾਣੀਕਾਰ, ਨਾਟਕਕਾਰ ਤੇ ਕਵੀ
ਕਹਾਣੀਆਂ ਤੇ ਕਵਿਤਾਵਾਂ ਕਈ ਮੈਗਜ਼ੀਨਾਂ ਵਿਚ ਛਪ ਚੁਕੀਆਂ ਹਨ। 'ਨਿਰਾਦਰੀ' (ਇਕਾਂਗੀ ਸੰਗ੍ਰਹਿ) ਛਪ ਚੁਕਾ ਹੈ। ਇਨ੍ਹਾਂ ਦੀ ਆਪਣੀ ਵਖਰੀ ਸ਼ੈਲੀ ਹੈ।

## ਪੀੜ ਪਰਾਈ

ਮੈਂ ਰੋਣਾ ਚਾਹੁੰਦੀ ਹਾਂ। ਪਰ ਕੀ ਪਤਾ ਅਥਰੂੰ ਕਿਉਂ ਕੋਹਾਂ ਦੂਰ ਰੁੜ੍ਹੇ ਜਾ ਰਹੇ ਹਨ ਤੇ ਅੱਖਾਂ ਸੱੜ ਰਹੀਆਂ ਹਨ, ਦਿਲ ਰੋ ਰਿਹਾ ਹੈ। ਦਿਲ ਕਰਦਾ ਹੈ ਹੱਥ ਵਿਚ ਫੜੀ ਚਿੱਠੀ ਦੇ ਅੱਖਰਾਂ ਨੂੰ ਮੁੜ ਮੁੜ ਪੜ੍ਹੀ ਜਾਵਾਂ ਤੇ ਭੁੱਬਾਂ ਮਾਰ ਮਾਰ ਕੇ ਰੋਈ ਜਾਵਾਂ।

ਸ਼ਾਇਦ ਮੈਂ ਕਮਲੀ ਹੁੰਦੀ ਜਾ ਰਹੀ ਹਾਂ। ਮੈਨੂੰ ਤਾਂ ਖ਼ੁਸ਼ ਹੋਣਾ ਚਾਹੀਦਾ ਹੈ। ਇਤਨੀ ਵਡੀ ਰਕਮ ਤਾਂ ਕਿਸੇ ਭਾਗਾਂ ਵਾਲੇ ਨੂੰ ਹੀ ਮਿਲਦੀ ਹੈ। ਪਰ ਚੈੱਕ ਦੇ ਨਾਲ ਅੰਕਤ ਸਤਰਾਂ ਨੇ ਤਾਂ ਮੇਰੇ ਮਨ ਤੇ ਮਣਾਂ ਬਧੀ ਭਾਰ ਪਾ ਇਤਨਾ ਦਰਦ ਛੇੜ ਦਿਤਾ ਹੈ ਕਿ ਦਰਦ ਦਸਣ ਜੋਗੇ ਲਫ਼ਜ਼ ਲੱਭਦੇ ਨਹੀਂ।

"ਸ਼ਾਬਾਸ਼ ਪੁਤਰਾ ! ਨਿਜ ਲਈ ਜੀਉਣਾ ਖ਼ੁਦਗਰਜ਼ੀ ਹੁੰਦੀ ਹੈ। ਲੋਕਾਂ ਨੂੰ ਜੀਵਨ ਦੇਣ ਵਰਗਾ ਮਨੁਖਾ ਪੁੰਨ ਹੋਰ ਕੋਈ ਨਹੀਂ। ਜੀਤੀ ਮੇਰੀ ਸਿਆਣੀ ਧੀ ਆਪਣੇ ਹਾਣੀ ਨਾਲ ਮਨ ਸਾਂਝਾ ਕਰੇ ਬਿਨਾਂ ਸਭ ਕੁਝ ਹੀ ਗੜਬੜਾ ਜਾਂਦੀ ਹੈ। ਜੀਤੀਏ ! ਅੱਖਾਂ ਨਾ ਭਰ, ਸਦਾ ਸੁਹਾਗ ਭਾਗ ਮਾਣ। ਅਛਾ ਬਈ ਹੁਣ ਮੈਨੂੰ ਆਗਿਆ ਦਿਓ।" ਭਾਨੂੰ ਚਾਚਾ ਇਹ ਸ਼ਬਦ ਉਚਾਰ ਮੇਰੇ ਵੇਖਦਿਆਂ ਵੇਖਦਿਆਂ

ਇਕ ਪੁਲਸੀਏ ਦੀ ਹੱਥਕੜੀ ਵਿਚ ਜਕੜਿਆ ਹੋਇਆ ਮੇਰੀਆਂ ਅੱਖਾਂ ਸਾਹਮਣਿਉਂ ਗੁਆਚ ਗਿਆ ਤੇ ਮੈਂ ਡੂੰਘੀ ਸੋਚ ਸੋਚਦੀ ਆਪਣੇ ਜੋੜਾਂ ਦਾ ਦਰਦ ਭੁਲ ਆਲੇ-ਦੁਆਲੇ ਤੋਂ ਬੇ-ਖ਼ਬਰ ਇੰਝ ਤਕਦੀ ਰਹੀ ਜਿਵੇਂ ਕਿ ਕੋਈ ਪੱਥਰ ਦੀ ਮੂਰਤ ਹੋਵਾਂ।

ਭਾਨੂੰ ਚਾਚੇ ਨੂੰ ਸਾਡੇ ਘਰ ਆਇਆਂ ਦੋ ਵਰ੍ਹੇ ਬੀਤੇ ਸਨ। ਰਖਿਆ ਤਾਂ ਉਹ ਮਾਲੀ ਦਾ ਕੰਮ ਕਰਨ ਲਈ ਸੀ ਪਰ ਘਰ ਦੇ ਸਾਰੇ ਕੰਮ ਉਹਦੇ ਜ਼ਿੰਮੇ ਸਨ ਤੇ ਉਹ ਵੀ ਸਾਡੇ ਨਾਲ ਇਸ ਤਰ੍ਹਾਂ ਇਕ-ਮਿਕ ਹੋ ਗਿਆ ਸੀ ਜਿਵੇਂ ਉਹ ਨੌਕਰ ਨਾ ਹੋਵੇ ਬਲਕਿ ਘਰ ਦਾ ਇਕ ਖਾਸ ਮੈਂਬਰ ਹੋਵੇ। ਮੈਨੂੰ ਉਸ ਤੇ ਬਹੁਤ ਤਰਸ ਆਉਂਦਾ ਤੇ ਮੈਂ ਆਪਣੇ ਮਾਲਕ ਨਾਲ ਵੀ ਕਈ ਵਾਰੀਂ ਲੜ ਪੈਂਦੀ ਜਿਹੜਾ ਹਮੇਸ਼ਾਂ ਭਾਨੂੰ ਚਾਚੇ ਨਾਲ ਵਟਿਆ ਵਟਿਆ ਰਹਿੰਦਾ। ਇਹਨਾਂ ਦੋਹਾਂ ਵਰ੍ਹਿਆਂ ਵਿਚ ਉਹਨਾਂ ਕਦੇ ਵੀ ਭਾਨੂੰ ਚਾਚੇ ਨਾਲ ਪਿਆਰ ਨਾਲ ਗਲ ਤਕ ਨਹੀਂ ਸੀ ਕੀਤੀ ਸਗੋਂ ਕਈਂ ਵਾਰੀਂ ਮੈਨੂੰ ਵੀ ਉਹਨਾਂ ਡਾਂਟਿਆ ਸੀ ਕਿ ਨੌਕਰ ਤੇ ਕਦੇ ਵੀ ਜ਼ਿਆਦਾ ਇਤਬਾਰ ਨਹੀਂ ਕਰਨਾ ਚਾਹੀਦਾ। ਇਹ ਹਮਦਰਦੀ ਪ੍ਰਾਪਤ ਕਰਕੇ ਘਰਾਂ ਦੇ ਘਰ ਲੁਟ ਲੈਂਦੇ ਹਨ।

"ਜੀਤੀ ਜੇ ਕਰ ਤੂੰ ਸਦਾ ਇਸ ਤਰ੍ਹਾਂ ਸੋਚਦੀ, ਸੜਦੀ ਕੁੜਦੀ ਰਹੇਂਗੀ ਤਾਂ ਚੂੜੀਆਂ ਬਦਲੇ ਲੱਖਾਂ ਦੀ ਜਵਾਨੀ ਕਖਾਂ 'ਚ ਰੋਲ ਸੁਟੇਂਗੀ। ਮੈਂ ਤੈਨੂੰ ਪਹਿਲਾਂ ਹੀ ਕਿਹਾ ਸੀ ਨੌਕਰਾਂ ਤੇ ਇੰਨਾਂ ਵਿਸ਼ਵਾਸ ਠੀਕ ਨਹੀਂ। ਹੁਣ ਤਾਂ ਤੈਨੂੰ ਯਕੀਨ ਆ ਗਿਆ ਹੈ ਨਾ ਕਿ ਇਹ ਭੋਲੀਆਂ ਮੂਰਤਾਂ ਬਗਲਿਆਂ ਭਗਤਾਂ ਤੋਂ ਘਟ ਨਹੀਂ ਹੁੰਦੀਆਂ। ਸੋ ਮੈਂ ਅਜ ਇਸ ਕਮੀਨੇ ਭਾਨੂੰ ਨੂੰ ਪੋਲੀਸ ਦੇ ਹਵਾਲੇ ਕਰਕੇ ਚੂੜੀਆਂ ਪਤਾਲੋਂ ਵੀ ਮੋੜ ਲਿਆਵਾਂਗਾ।"

ਨਹੀਂ ਨਹੀਂ, ਇਹ ਕਦੀ ਨਹੀਂ ਹੋ ਸਕਦਾ। ਜਿਹੜਾ ਭਾਨੂੰ ਚਾਚਾ ਸਾਡਾ ਨੌਕਰ ਹੁੰਦਿਆਂ ਹੋਇਆਂ ਪਿਤਾ ਨਾਲੋਂ ਵਧ ਪਿਆਰਦਾ ਹੈ ਮੇਰੀਆਂ ਚੂੜੀਆਂ ਨਹੀਂ ਚੁਰਾ ਸਕਦਾ। ਮੇਰਾ ਦਿਲ ਕਦੇ ਵੀ ਗਵਾਹੀ ਨਹੀਂ ਭਰਦਾ ਕਿ ਕਦੀ ਇੰਝ ਹੋ ਸਕੇ।

ਸਾਰੇ ਘਰ ਦਾ ਕੋਨਾ ਕੋਨਾ ਛਾਣ ਸੁਟਿਆ। ਦੀਪੂ ਮੇਰਾ ਦੇਵਰ ਜਿਹੜਾ

ਬੀ. ਐਸ. ਸੀ. ਪਾਸ ਕਰਕੇ ਘਰ ਹੀ ਬੇਕਾਰ ਬੈਠਾ ਸੀ, ਨੂੰ ਵੀ ਪੁਛ ਗਿਛ ਕੀਤੀ
ਪਰ ਨਾਰਾਜ਼ਗੀ ਤੋਂ ਬਿਨਾਂ ਕੁਝ ਨਾ ਮਿਲਿਆ ਤੇ ਮੈਂ ਸ਼ਰਮਸਾਰ ਡੂੰਘੀ ਸੋਚ
ਸੋਚਦੀ ਕਿ ਮੈਨੂੰ ਦੀਪੂ ਨੂੰ ਨਹੀਂ ਸੀ ਪੁਛਣਾ ਚਾਹੀਦਾ, ਕਿਉਂਕਿ ਉਹਨੇ ਅਜ
ਤਕ ਮੇਰੀ ਆਗਿਆ ਬਿਨਾਂ ਦੁਧ ਦੀ ਪਿਆਲੀ ਤਕ ਨੂੰ ਹੱਥ ਨਹੀਂ ਸੀ ਲਾਇਆ।
ਜਿਸ ਕਦੇ ਇਕ ਫੁਟੀ ਕੌਡੀ ਦੀ ਹੇਰਾ ਫੇਰੀ ਨਹੀਂ ਸੀ ਕੀਤੀ ਉਹ ਕਿੰਝ ਇਹੋ
ਜਿਹੀ ਹਰਕਤ ਕਰ ਸਕਦਾ ਸੀ ? ਪਰ ਕਰਦਾ ਵੀ ਕਿਉਂ ? ਜਦ ਕਿ ਸਾਡੀ ਲੱਖਾਂ
ਦੀ ਜਾਇਦਾਦ ਦਾ ਮਾਲਕ ਵੀ ਦੀਪੂ ਹੀ ਬਣਨਾ ਸੀ ਕਿਉਂਕਿ ਪ੍ਰਮਾਤਮਾ ਦੇ ਦਰ
ਮੇਰੀ ਝੋਲੀ ਸਖਣੀ ਹੀ ਸੀ। ਸ਼ਾਇਦ ਦੀਪੂ ਨੇ ਦਿਲ ਵਿਚ ਸੋਚਿਆ ਵੀ ਹੋਵੇ।
ਮੈਂ ਕਿੰਨੀ ਕਮੀਨੀ ਹਾਂ ? ਮਾਂ ਨਾ ਹੋਣ ਕਾਰਨ ਬੱਚੇ ਦੇ ਮਨੋ-ਭਾਵ ਨਹੀਂ
ਸਮਝਦੀ। ਇਹਨਾਂ ਸੋਚਾਂ ਨੇ ਮੈਨੂੰ ਤਾਂ ਪਾਗਲ ਕਰ ਛਡਿਆ ਹੈ ਪਰ ਕੀ ਕਰਾਂ ?
ਮੇਰੀਆ ਚੂੜੀਆਂ ਮੈਨੂੰ ਆਪਣੇ ਆਪ ਤੋਂ ਵੀ ਪਿਆਰੀਆਂ ਸਨ। ਸ਼ਾਇਦ ਇਹ
ਮੇਰੇ ਨਾਲ ਹੀ ਨਹੀਂ ਬਣਦਾ, ਸਾਰੀਆਂ ਤੀਵੀਆਂ ਨਾਲ ਇੰਝ ਹੀ ਹੁੰਦਾ ਹੈ।

ਉਹਨਾਂ ਮੇਰੀ ਨਾਹ ਨੁਕਰ ਕਰਨ ਤੇ ਵੀ ਭਾਨੂੰ ਚਾਚੇ ਨੂੰ ਪੁਛ ਗਿਛ ਹੀ
ਨਹੀਂ ਸਗੋਂ ਪੋਲੀਸ ਦਾ ਡਰਾਵਾ ਵੀ ਦਿਤਾ। ਮੇਰੀ ਕੰਨੀ ਉਨ੍ਹਾਂ ਦੇ ਇਹ ਬੋਲ
ਪਏ, "ਭਾਨੂੰ ਤੈਨੂੰ ਪਤਾ ਹੈ ਕਿ ਜੀਤੀ ਤੈਨੂੰ ਪਿਤਾ ਸਨਮਾਨ ਪਿਆਰਦੀ ਹੈ। ਜੇਕਰ
ਇੰਝ ਨਾ ਹੁੰਦਾ ਤਾਂ ਜੀਉਂਦੇ ਜੀਅ ਖਲ ਲੁਹਾ ਸੁਟਦਾ। ਤੂੰ ਮੈਨੂੰ ਸੱਚ ਸੱਚ
ਦਸ ਦੇ ਕਿ ਤੂੰ ਚੂੜੀਆਂ ਕਿਥੇ ਰਖੀਆਂ ਨੇ ? ਤੇਰੇ ਬਿਨਾਂ ਚੂੜੀਆਂ ਕਿਸੇ ਹੋਰ
ਨਹੀਂ ਚੁਰਾਈਆਂ। ਕਮੀਨੇ ਕਲ ਸ਼ਾਮ ਦਾ ਦੀਪੂ ਨੂੰ ਵੀ ਨਾਰਾਜ਼ ਕਰ ਬੈਠਾ ਹਾਂ।
ਤੂੰ ਤਾਂ ਸਾਡਾ ਸ਼ਾਇਦ ਜਨਮ ਜਨਮਾਤਰਾਂ ਦਾ ਦੁਸ਼ਮਨ ਹੈਂ। ਤੇਰੇ ਕਾਰਨ ਭਰਾਵਾਂ
ਵਿਚਕਾਰ ਵਿਗਾੜ ਪੈਂਦਾ ਜਾ ਰਿਹਾ ਹੈ। ਜਿਸ ਘਰ ਦੀਆਂ ਰੋਟੀਆਂ ਪਾੜੀਆਂ ਨੀ
ਉਸੇ ਘਰ ਦੀਆਂ ਕੰਧਾਂ ਵਿਚ ਅਜ ਤੇਰੇ ਕਾਰਨ ਦਰਾੜਾਂ ਪੈਂਦੀਆ ਜਾ ਰਹੀਆਂ
ਹਨ।"

ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦ ਭਾਨੂੰ ਚਾਚਾ ਸਿਰ ਨੀਵਾਂ
ਪਾਈ, ਅੱਖਾਂ ਵਿਚੋਂ ਹੰਝੂਆਂ ਦਾ ਮੀਂਹ ਵਰਸਾਉਂਦੇ ਹੋਏ ਬੋਲੇ, "ਮਾਫ਼ ਕਰਨਾ
ਸਰਦਾਰ ਜੀ, ਤੁਹਾਡੇ ਘਰ ਦੀਆਂ ਕੰਧਾਂ ਵਿਚ ਮੇਰੇ ਜੀਉਂਦੇ ਜੀਅ ਨਿੱਕੀ ਲੀਕ

ਵੀ ਨਹੀਂ ਪਵੇਗੀ । ਮੈਂ ਤੁਹਾਡਾ ਲੂਣ ਖਾਧਾ ਹੈ, ਪਰ ਅਜ ਬਖਸ਼ੋ । ਇਹ ਮੇਰੀ ਪਹਿਲੀ ਤੇ ਆਖ਼ਰੀ ਚੋਰੀ ਹੈ । ਕਿੰਨੇ ਚਿਰ ਮੈਂ ਭੁਖ ਨੰਗ ਸਹਾਰੀ, ਦਰ ਦਰ ਭਟਕਦਾ ਫਿਰਦਾ ਰਿਹਾ, ਹੁਨਾਲੇ ਸੁਨਾਲੇ ਦਰ ਦਰ ਦੀਆਂ ਠੋਕਰਾਂ ਖਾਧੀਆਂ, ਪਰ ਕਿਸੇ ਦੀ ਫੁਟੀ ਕੌਡੀ ਨਹੀਂ ਚੁਰਾਈ, ਪਰ ਅਜ ਜੇਲ੍ਹ ਦੀ ਕਾਲ ਕੋਠੜੀ ਤੋਂ ਬਚਾਓ. ਸਾਰੀ ਉਮਰ ਤੁਹਾਡੀ ਸੇਵਾ ਕਰਾਂਗਾ. ਪਰ ਅਜ ਬਖਸ਼ੋ ।"

ਮੇਰੇ ਤੋਂ ਹੋਰ ਨਾ ਸਹਾਰਿਆ ਗਿਆ ਤੇ ਭਾਨੂੰ ਚਾਚੇ ਨੂੰ ਵਾਲਾਂ ਤੋਂ ਖਿੱਚਦੀ ਹੋਈ ਬੋਲ ਪਈ, "ਕਮੀਨੇ ਤੈਨੂੰ ਮੈਂ ਪਿਤਾ ਸਮਾਨ ਸਤਕਾਰਿਆ ਹੈ । ਨੌਕਰ ਹੁੰਦਿਆਂ ਤੈਨੂੰ ਪਿਤਾ ਵਾਂਗ ਸਮਝਿਆ, ਪਰ ਅਖੀਰ ਤੂੰ ਉਸ ਥਾਲੀ 'ਚ ਥੁਕਿਆ ਜਿਸ ਵਿਚ ਤੂੰ ਰੋਟੀ ਖਾਧੀ ਸੀ । ਤੈਨੂੰ ਪੈਸਿਆਂ ਦੀ ਲੋੜ ਸੀ ਤਾਂ ਤੂੰ ਮੇਰੇ ਕੋਲੋਂ ਮੰਗ ਲਏ ਹੁੰਦੇ, ਪਰ ਮੇਰੀਆਂ ਚੂੜੀਆਂ ਨਾ ਚੁਰਾਈਆਂ ਹੁੰਦੀਆਂ ।

"ਜੀਤੀ ਧੀਏ ਮੈਂ ਮਜ਼ਬੂਰ ਸਾਂ, ਮੈਨੂੰ ਮਾਫ਼ ਕਰ ਦੇ ।" ਤੇ ਉਹ ਫੁਟ ਪਿਆ, "ਮੇਰੀ ਇਕੋ ਧੀ 'ਜੀਤੀ' ਜਿਹੜੀ ਪਿੰਡ ਵਿਚ ਦਾਜ ਨਾ ਹੋਣ ਕਾਰਨ ਵਿਆਹੀ ਨਹੀਂ ਸੀ ਜਾ ਸਕੀ । ਮੈਂ ਚੂੜੀਆਂ ਵੇਚ ਕੇ ਦਸ ਹਜ਼ਾਰ ਦੀ ਪੂਰੀ ਰਕਮ ਉਸ ਨੂੰ ਭੇਜ ਦਿਤੀ ਸੀ ਤੇ ਅਜ ਉਸ ਰਕਮ ਸਦਕਾ ਉਹ ਸਹੁਰੇ ਘਰ ਤੁਰ ਗਈ ਹੈ । ਬਚੀਏ ਮੇਰੀ ਜਾਨ ਬਖਸ਼ ਤੇ ਪੁਲੀਸ ਤੋਂ ਮੈਨੂੰ ਬਚਾ । ਮੈਂ ਸਾਰੀ ਉਮਰ ਤੁਹਾਡੀ ਨੌਕਰੀ ਕਰ ਆਪਣਾ ਭਾਰ ਹੌਲਾ ਕਰਾਂਗਾ ।"

ਇਕ ਵਾਰੀਂ ਤਾਂ ਮੈਨੂੰ ਉਸ ਤੇ ਤਰਸ ਆਇਆ ਤੇ ਮੈਨੂੰ ਆਪਣਾ ਪਿਤਾ ਯਾਦ ਆ ਗਿਆ ਜਿਸ ਨੇ ਮੈਨੂੰ ਪਰਨਾਣ ਵਾਸਤੇ ਆਪਣੀ ਸਾਰੀ ਜ਼ਮੀਨ ਗਹਿਣੇ ਪਾ ਦਿਤੀ ਸੀ ਤੇ ਆਪ ਪਿਤਾ ਪਿਤਾਮਿਆਂ ਦਾ ਪਿੰਡ ਛਡ ਕੇ ਸ਼ਹਿਰ ਵਿਚ ਭਟਕ ਰਹੇ ਸਨ । ਪਰ ਮੇਰੀਆਂ ਚੂੜੀਆਂ ਤੇ ਮੈਂ ਉਸ ਨੂੰ ਪੁਲੀਸ ਤੋਂ ਨਾ ਬਚਾ ਸਕੀ ।

ਭਾਨੂੰ ਚਾਚੇ ਨੂੰ ਦਸ ਸਾਲ ਦੀ ਸਜ਼ਾ ਹੋ ਗਈ । ਦੀਪੂ ਵੀ ਨੌਕਰੀ ਦੀ ਤਲਾਸ਼ ਵਿਚ ਬਿਦੇਸ਼ ਤੁਰ ਗਿਆ ਸੀ ਤੇ ਅਜ ਹੀ ਉਹਦੀ ਚਿੱਠੀ ਆਈ ਸੀ । ਇਹ ਚਿੱਠੀ ਸੀ ਕਿ ਗਰਮ ਹਵਾ ਦਾ ਤੇਜ਼ ਝੋਂਕਾ ਸੀ ਜਿਸ ਮੈਨੂੰ ਸਾੜ ਕੇ ਸੁਆਹ ਕਰ ਸੁਟਿਆ ਸੀ ਤੇ ਮੈਨੂੰ ਪਛਤਾਉਣ ਬਿਨਾਂ ਹੋਰ ਕੁਝ ਨਹੀਂ ਸੀ ਸੁਝ ਰਿਹਾ । ਦੋ ਸਾਲ ਪਹਿਲਾਂ ਭਾਨੂੰ ਚਾਚੇ ਦਾ ਮਾਯੂਸ ਚਿਹਰਾ ਮੇਰੀਆਂ ਅੱਖਾਂ ਸਾਹਮਣੇ ਸੀ ਪਰ ਬੀਤਿਆ

ਸਮਾਂ ਮੁੜ ਨਹੀਂ ਸਕਦਾ । ਦੀਪੂ ਦੀ ਚਿੱਠੀ ਕੁਝ ਇਸ ਤਰ੍ਹਾਂ ਸੀ :

ਪਿਆਰੀ ਭਾਬੀ ਜੀ !

ਮੈਂ ਆਸ ਕਰਦਾ ਹਾਂ ਕਿ ਤੁਸੀਂ ਆਪਣੇ ਦੀਪੂ ਨੂੰ ਜ਼ਰੂਰ ਮਾਫ਼ ਕਰੋਗੇ । ਭਾਵੇਂ ਕਸੂਰ ਮਾਫ਼ੀ ਦੇ ਕਾਬਿਲ ਨਹੀਂ ਪਰ ਮੈਂ ਬੇਕਾਰੀ ਹੱਥੋਂ ਤੰਗ ਆ ਚੁਕਾ ਸਾਂ ਤੇ ਤੁਹਾਡੀਆਂ ਚੂੜੀਆਂ ਵੇਚ ਕੇ ਕਿਸਮਤ ਅਜ਼ਮਾਈ ਕਰਨਾ ਚਾਹੁੰਦਾ ਸੀ । ਮੈਂ ਦਸ ਹਜ਼ਾਰ ਦੀ ਚਰਸ ਲੈ ਕੇ ਵਿਦੇਸ਼ ਆ ਗਿਆ ਪਰ ਇਹ ਸਭ ਕੁਝ ਭਾਨੂੰ ਚਾਚੇ ਨੂੰ ਪਤਾ ਸੀ । ਉਹਨਾਂ ਬੇ-ਇਜ਼ਤੀ ਸਹਾਰੀ ਪਰ ਮੂੰਹ ਨਹੀਂ ਖੋਲ੍ਹਿਆ । ਮੈਂ ਕੇਵਲ ਆਪ ਦਾ ਹੀ ਚੋਰ ਨਹੀਂ ਸਾਂ ਬਲਕਿ ਦੇਸ਼ ਦਾ ਚੋਰ ਹਾਂ । ਭਾਨੂੰ ਚਾਚੇ ਨੇ ਘਰ ਦੀਆਂ ਦੀਵਾਰਾਂ ਵਿਚ ਤ੍ਰੇੜ ਹੀ ਨਹੀਂ ਪੈਣ ਤੋਂ ਬਚਾਇਆ ਸਗੋਂ ਘਰ ਦੀ ਇਜ਼ਤ ਨੂੰ ਵੀ ਪੁਲੀਸ ਦੀ ਬੇ-ਇਜ਼ਤੀ ਤੋਂ ਬਚਾਇਆ । ਉਹ ਮੇਰਾ ਨਾਂ ਲੈ ਸਕਦਾ ਸੀ । ਚਰਸ ਜ਼ਬਤ ਕਰਵਾ ਸਕਦਾ ਸੀ ਪਰ ਉਸ ਦੇਵਤਾ ਸਮਾਨ ਬੰਦੇ ਨੇ ਇੰਝ ਨਾ ਕੀਤਾ । ਘਰੋਂ ਤੁਰਨ ਲਗਿਆਂ ਮੈਂ ਭਾਨੂੰ ਚਾਚੇ ਨੂੰ ਮਿਲਿਆ ਸਾਂ । ਉਸ ਦੇ ਚਿਹਰੇ ਤੇ ਸੰਜੀਦਗੀ ਸੀ । ਸ਼ਾਇਦ ਬੁਢਾਪੇ ਤੇ ਜਵਾਨੀ ਦੀ ਉਸਾਰੀ ਹੋਣ ਕਾਰਨ । ਉਸ ਕੋਈ ਸ਼ਕਾਇਤ ਨਹੀਂ ਕੀਤੀ. ਕੇਵਲ ਮੇਰੇ ਕੋਲੋਂ ਪੁੱਛ ਲਿਆ ਸੀ ਕਿ ਭਾਬੀ ਦੇ ਦਸ ਹਜ਼ਾਰ ਰੁਪਏ ਅਵੱਸ਼ ਮੋੜ ਦੇਣੇ । ਮੈਂ ਭਾਬੀ ਜੀ ਦਸ ਹਜ਼ਾਰ ਡਾਲਰ ਦਾ ਚੈੱਕ ਘਲ ਰਿਹਾ ਹਾਂ ਤੇ ਨਾਲ ਹੀ ਇਕ ਤਕਲੀਫ਼ ਵੀ ਦੇਂਦਾ ਹਾਂ ਕਿ ਉਸ ਦੇਵਤਾ ਭਾਨੂੰ ਚਾਚੇ ਦੇ ਚਰਨਾਂ ਤੇ ਢਹਿ ਕੇ ਮੇਰੀ ਭੁਲ ਦੀ ਮਾਫ਼ੀ ਮੰਗਣੀ ਅਤੇ ਪੰਜ ਹਜ਼ਾਰ ਰੁਪਏ ਉਸ ਦੇ ਚਰਨ ਭੇਟ ਕਰ ਸਦਾ ਪਿਤਾ ਵਾਂਗ ਪਿਆਰਦੇ ਰਵੋ ।

ਤੁਹਾਡਾ ਅਸਲੀ ਚੋਰ

ਦੀਪੂ

ਮੇਰਾ ਪਤੀ ਚਿੱਠੀ ਪੜ੍ਹ ਕੇ ਹੱਥ ਮਲਦਾ ਰਿਹਾ ਤੇ ਮੇਰੇ ਵਲ ਇੰਝ ਤਕਦਾ ਰਿਹਾ ਜਿਵੇਂ ਭਾਨੂੰ ਚਾਚੇ ਨੂੰ ਜੇਲੋਂ ਕਢਣ ਦਾ ਬੇ-ਅਰਥ ਯਤਨ ਕਰਦਾ ਹੋਵੇ ।

ਪਰ ਉਹ ਬੰਦਾ ਮੇਰਾ ਰੱਬ ਸੀ । ਜਿਹੜਾ ਬੰਦਾ ਰੱਬ ਦੀ ਕੀਲ 'ਚੋਂ ਨਿਕਲ ਜਾਵੇ ਉਹ ਗਰਦਸ਼ੋਂ ਉਖੜੇ ਤਾਰੇ ਵਾਂਗੂੰ ਸੁਆਹ ਹੋ ਜਾਂਦਾ ਹੈ । ਮੇਰੇ ਲਈ ਉਹ ਪਿਤਾ ਸਮਾਨ ਸੀ ਤੇ ਉਸ ਵੀ ਮੈਨੂੰ ਪਿਤਾ ਵਾਂਗੂੰ ਪਿਆਰ ਦਿਤਾ, ਪਰ ਮੈਂ ਉਸ ਗਰੀਬ ਨਾਲ ਕੀ ਕੀਤਾ ? ਕੀ ਮੈਨੂੰ ਉਹ ਕਦੀ ਮਾਫ਼ ਕਰੇਗਾ ?

000

## ਤਸਵੀਰ

ਈਜ਼ਲ ਦੇ ਸਾਹਮਣੇ ਖਲੋ ਬੋਰਡ ਤੇ ਕੈਨਵਸ ਚੜ੍ਹਾਉਂਦਿਆਂ ਸੁਰਜੀਤ ਦੀ ਕਲਪਨਾ ਏਨੀ ਤੇਜ਼ ਹੋ ਚੁਕੀ ਸੀ ਕਿ ਬੁਰਸ਼ ਨੂੰ ਹੱਥ ਪਾਂਦਿਆਂ ਹੀ ਜਿਵੇਂ ਉਹ ਸਭ ਕੁਝ ਭੁਲਾ ਬੈਠਾ ਹੋਵੇ। ਕਾਸ਼! ਮੈਂ ਉਹਨੂੰ ਚੰਗੀ ਤਰ੍ਹਾਂ ਵੇਖਿਆ ਹੁੰਦਾ! ਭਲਾ ਮਾਡਲ ਬਿਨਾਂ ਵੀ ਕਦੀ ਸਹੀ ਤਸਵੀਰਾਂ ਬਣ ਸਕਦੀਆਂ ਨੇ? ਈਜ਼ਲ ਦੀ ਕਿਲੀ ਨੂੰ ਖੱਬੇ ਹੱਥ ਫੜ, ਖੱਬੇ ਡੌਲੇ ਸਿਰ ਸੁਟੀ ਆਪਣਿਆਂ ਪੈਰਾਂ ਵਲ ਤਕਦਾ ਹੋਇਆ ਉਹ ਪਤਾ ਨਹੀਂ ਕੀ ਸੋਚ ਰਿਹਾ ਸੀ। ਸ਼ਾਇਦ ਉਹ ਧਰਤੀ ਹੇਠੋਂ ਕਿਸੇ ਦੁਧ ਚੰਨ ਦੇ ਟੁਕੜੇ ਦਾ ਆਕਾਰ ਲੱਭਣ ਵਿਚ ਗੁਆਚਾ ਹੋਵੇ।

ਸੁਰਜੀਤ ਨੂੰ ਚਿੱਤਰਕਾਰੀ ਦਾ ਅਥਾਹ ਸ਼ੌਂਕ ਸੀ ਪਰ ਇਸ ਨੂੰ ਪੂਰਾ ਕਰਨ ਵਿਚ ਉਸ ਨੂੰ ਕਈ ਔਕੜਾਂ ਵੀ ਸਨ। ਜਿਨ੍ਹਾਂ ਕਾਰਨ ਕਈ ਵੇਰਾਂ ਉਹਦਾ ਜੀਅ ਇਸ ਤੋਂ ਉਕਤਾ ਵੀ ਜਾਂਦਾ। ਉਹਦੇ ਮਾਤਾ ਪਿਤਾ ਤਾਂ ਉਹਨੂੰ ਡਾਕਟਰ ਬਣਾਉਣਾ ਚਾਹੁੰਦੇ ਸਨ। ਮੈਟਰਿਕ ਪਾਸ ਕਰਨ ਬਾਅਦ ਜਦ ਉਹ ਕਾਲਜ ਪਹਿਲੀ ਵਾਰ ਦਾਖਲਾ ਫਾਰਮ ਲੈਣ ਲਈ ਆਇਆ ਤਾਂ ਡਾਕਟਰ ਬਣਨ ਦਾ ਧੁੰਦਲਾ ਜਿਹਾ ਚਾਅ ਉਹਦੇ ਦਿਲ 'ਚ ਜ਼ਰੂਰ ਸੀ ਪਰ ਮੁੜਦਿਆਂ ਜਦੋਂ ਉਹ ਕਾਲਜ ਦੇ ਗੇਟ ਵਿਚੋਂ ਬਾਹਰ ਆ ਰਿਹਾ ਸੀ ਤਾਂ ਉਸ ਦੀ ਨਜ਼ਰ ਕਾਰ 'ਚੋਂ ਉਤਰਦੀ ਇਕ ਸੋਹਣੀ ਕੁੜੀ ਤੇ ਜਾ ਪਈ। ਕੁੜੀ ਕੀ ਸੀ ਜਿਵੇਂ ਆਕਾਸ਼ ਤੋਂ ਘੜੀ ਦੀ ਘੜੀ ਲਈ ਪਰੀ ਉਤਰ ਆਈ ਹੋਵੇ ਅਤੇ ਦੇਖਦਿਆਂ ਦੇਖਦਿਆਂ ਕਾਲਜ 'ਚ ਦਾਖਲ ਹੋ ਕੇ ਅਲੋਪ ਹੋ ਗਈ ਸਾਰੀ ਦੀ ਸਾਰੀ। ਘਰ ਪਰਤ ਕੇ ਉਹਨੇ ਆਪਣਾ ਇਰਾਦਾ ਬਦਲ ਲਿਆ ਅਤੇ ਉਸ ਨੇ ਫਾਰਮ ਤੇ ਫਾਈਨ ਆਰਟ ਸਬਜੈਕਟ ਭਰ ਦਿਤੇ ਜਿਨ੍ਹਾਂ ਵਿਚੋਂ ਡਰਾਇੰਗ ਸਬਜੈਕਟ ਦੇ ਅੱਖਰ ਬੜੀ ਰੀਝ ਨਾਲ ਲਿਖੇ ਜਾਪਦੇ ਸਨ।

ਦਾਖਲਾ ਫਾਰਮ ਆਲੇ ਵਿਚ ਰਖ ਉਹ ਆਪਣੇ ਕਮਰੇ ਵਿਚ ਤੁਰ ਗਿਆ। ਰੋਟੀ ਉਹਨੂੰ ਖਾਣੀ ਭੁਲ ਹੀ ਗਈ ਸੀ ਤੇ ਉਹ ਈਜ਼ਲ ਦੇ ਸਾਹਮਣੇ ਖਲੋ ਕੇ ਕੁਝ ਗਵਾ ਬੈਠਾ ਸੀ। ਜਿਸ ਨੂੰ ਬੜੀ ਕੋਸ਼ਿਸ਼ ਕਰਨ ਤੇ ਵੀ ਉਹ ਯਾਦ ਨਾ ਕਰ ਸਕਿਆ। ਦੂਜੇ ਦਿਨ ਫਿਰ ਉਹ ਆਪਣੇ ਹਸਰਤਾਂ ਦੇ ਕਾਫਲੇ ਦੀ ਅਗਵਾਈ ਕਰਦਾ ਹੋਇਆ ਪੁਜ ਗਿਆ ਸੀ ਕਿ ਠੀਕ ਏਸ ਸਮੇਂ ਇਕ ਕਾਰ ਕਾਲਜ ਕੰਮ-ਪਾਊਂਡ 'ਚੋਂ ਮੋੜ ਕਟ ਕੇ ਆ ਗਈ। ਕਾਰ ਦੀ ਬਾਰੀ ਖੁਲ੍ਹੀ। ਮੁੰਡਿਆਂ ਕੁੜੀਆਂ ਦੇ ਝੁਰਮਟ 'ਚੋਂ ਸੁਰਜੀਤ ਉਤਾਂਹ ਉਠ ਉਸ ਨੂੰ ਵੇਖਣ ਦਾ ਯਤਨ ਕਰਦਾ ਤੇ ਮੁੜ ਭੁਲ ਜਾਂਦਾ।

ਹਰ ਰੋਜ਼ ਸੁਰਜੀਤ ਉਸ ਨੂੰ ਕਾਲਜ 'ਚ ਵੇਖਦਾ, ਇੰਗਲਿਸ਼ ਦੀ ਕਲਾਸ ਵਿਚ ਉਹ ਕੇਵਲ ਉਸ ਨੂੰ ਹੀ ਤਕਦਾ ਰਹਿੰਦਾ ਤੇ ਬਾਹਰ ਆਉਣ ਤੇ ਹੀ ਉਸ ਸੋਹਣੀ ਸੂਰਤ ਨੂੰ ਭੁਲ ਜਾਂਦਾ। ਯਾਦ ਕਰਦਾ, ਫਿਰ ਆਪਣੀ ਕਲਪਨਾ ਵਿਚ ਉਸ ਦੀ ਤਸਵੀਰ ਗੁੰਦ ਲੈਂਦਾ ਤੇ ਜਦ ਵੀ ਉਹ ਈਜ਼ਲ ਦੇ ਸਾਹਮਣੇ ਖਲੋ ਕੈਨਵਿਸ ਦੇ ਕਾਗਜ਼ ਚੜ੍ਹਾ ਕੇ ਆਪਣੀਆਂ ਉਂਗਲਾਂ ਦੇ ਪੋਟਿਆਂ ਵਿਚ ਬੁਰਸ਼ ਰਖਦਾ, ਸਭ ਕੁਝ ਭੁਲ ਜਾਂਦਾ। ਉਹ ਜਿਸ ਦੀ ਤਸਵੀਰ ਬਣਾਉਣੀ ਚਾਹੁੰਦਾ ਉਹ ਤਸਵੀਰ ਨਾ ਬਣਦੀ ਤੇ ਆਖਰ ਉਹ ਨਿਰਾਸ ਹੋ ਕੇ ਹੌਲੀ ਹੌਲੀ ਗੁਣ-ਗੁਣਾਉਣ ਲਗ ਪੈਂਦਾ।

"ਤਸਵੀਰ ਬਨਾਤਾ ਹੂੰ ਤੇਰੀ ਤਸਵੀਰ ਨਹੀਂ ਬਣਤੀ।"

ਕਾਲਜ ਦੇ ਪਹਿਲੇ ਵਰ੍ਹੇ ਵਿਚ ਹੀ ਉਹਦੀ ਡਰਾਇੰਗ ਦੀ ਚਰਚਾ ਸਾਰੇ ਕਾਲਜ ਦੇ ਮੁੰਡੇ ਕੁੜੀਆਂ ਵਿਚ ਛਿੜ ਪਈ ਸੀ। ਕਾਲਜ ਤੋਂ ਬਾਹਰ ਵੀ ਉਹ ਹੌਲੀ ਹੌਲੀ ਆਪਣੇ ਹੁਨਰ ਲਈ ਪ੍ਰਸਿਧ ਹੋਣ ਲਗ ਪਿਆ ਸੀ। ਛੋਟਿਆਂ ਛੋਟਿਆਂ ਸ਼ਹਿਰ ਦਿਆਂ ਆਰਟ ਫੰਕਸ਼ਨਾਂ ਵਿਚ ਭਾਗ ਲੈਣਾ ਉਸ ਨੇ ਸ਼ੁਰੂ ਕਰ ਦਿਤਾ ਸੀ। ਕਈਆਂ ਨੂੰ ਉਮੀਦ ਸੀ ਕਿ ਸੁਰਜੀਤ ਚੋਟੀ ਦਾ ਚਿਤ੍ਰਕਾਰ ਬਣੇਗਾ। ਅਗਲੇ ਵਰ੍ਹੇ ਉਹਦਾ ਹੁਨਰ ਜੁਆਨ ਹੋ ਆਇਆ ਸੀ। ਹੁਨਰ ਦੀ ਜੁਆਨੀ ਦੇ ਵੇਗ ਵਿਚ ਉਸ ਦੀ ਕਲਪਨਾ ਹੋਰ ਤੇਜ਼ ਹੋ ਚੁਕੀ ਸੀ। ਉਹ ਤੇ ਤਸਵੀਰ ਬਣਾਉਣੀ ਚਾਹੁੰਦਾ ਸੀ "ਸੁਸ਼ੀਲ" ਦੀ, ਪਰ ਉਹ ਤਸਵੀਰ ਬਣਾ ਨਹੀਂ ਸੀ ਸਕਦਾ। ਕਦੀ ਉਹਦੀ ਕਲਪਨਾ ਉਹਦੀ ਸੁਸ਼ੀਲ ਨੂੰ ਲੈ ਕੇ ਡੱਲ ਦੀ ਖੁਲ੍ਹੀ

ਛਾਤੀ ਤੇ ਇਕ ਸ਼ਿਕਾਰੇ ਵਿਚ ਜਾ ਬਹਿੰਦੀ, ਸੁਰਜੀਤ ਤਸਵੀਰ ਬਣਾਉਣ ਲਈ ਈਜ਼ਲ ਦੇ ਸਾਹਮਣੇ ਜਾ ਜੁੜਦਾ, ਜਦ ਉਹ ਤਸਵੀਰ ਨੂੰ ਬੋਰਡ ਲਾਉਂਦਾ, ਉਹਦੀ ਤਸੱਲੀ ਨਾ ਹੁੰਦੀ। "ਇਹ ਤਾਂ ਬੇ-ਇਜ਼ਤੀ ਹੈ, ਮੇਰੀ ਸੁਸ਼ੀਲ ਦੀ ਤਸਵੀਰ ਦੀ।" ਫਿਰ ਇਸੇ ਤਰ੍ਹਾਂ ਉਹਦੀ ਕਲਪਨਾ ਸੁਸ਼ੀਲ ਨੂੰ ਪਹਿਲਗਾਮ ਦੇ ਝਰਨਿਆਂ ਵਿਚ ਲੈ ਜਾਂਦੀ ਜਾਂ ਕਦੀ ਗੁਲਮਰਗ ਦੀ ਬਰਫ਼ਾਂ ਲਦੀਂ ਚੋਟੀ ਤੇ ਜਾਂ ਕਾਰ 'ਚੋਂ ਉਹ ਕਾਰ ਦਾ ਦਰਵਾਜ਼ਾ ਖੋਲ੍ਹਕੇ ਹੇਠਾਂ ਉਤਰਦੀ ਹੁੰਦੀ। ਸੁਰਜੀਤ ਉਸ ਦੀ ਤਸਵੀਰ ਬਣਾਉਂਦਾ ਪਰ ਜਦ ਬੋਰਡ ਤੋਂ ਲਾਹ ਕੇ ਹਸਰਤ ਭਰੀ ਨਿਗਾਹ ਨਾਲ ਵੇਖਦਾ ਤਾਂ ਉਹਦੇ ਮੂੰਹ 'ਚੋਂ ਆਪ ਮੁਹਾਰੇ ਇਹ ਸ਼ਬਦ ਨਿਕਲਦੇ, "ਅਜੇ ਨਹੀਂ ਸੁਰਜੀਤ ਅਜੇ ਤੂੰ ਆਰਟਿਸਟ ਨਹੀਂ ਬਣਿਆ। ਤੈਨੂੰ ਹੋਰ ਮਿਹਨਤ ਕਰਨੀ ਪਵੇਗੀ, ਫਿਰ ਤੂੰ ਆਪਣੀ ਸੁਸ਼ੀਲ ਦੀ ਤਸਵੀਰ ਬਣਾ ਸਕੇਂਗਾ।" ਫਿਰ ਉਸ ਨੂੰ ਝਟਕਾ ਜਿਹਾ ਲਗਦਾ ਜਿਵੇਂ ਗੂੜ੍ਹੀ ਨੀਂਦਰੇ ਸੁਤਾ ਅਚਾਨਕ ਜਾਗ ਪਿਆ ਹੋਵੇ। ਉਹ ਸੋਚਦਾ ਸੁਸ਼ੀਲ ਮੇਰੀ ਕਿਸ ਤਰ੍ਹਾਂ ... ... ਮੇਰਾ ਤੇ ਉਹਦਾ ਕੋਈ ਸਬੰਧ ਹੀ ਨਹੀਂ। ਮੈਂ...ਮੈਂ ਇਕ ਨਾਚੀਜ਼ ਗਰੀਬੜਾ, ਜਿਸ ਨੂੰ ਕਦੀ ਪੂਰੀ ਤਰ੍ਹਾਂ ਤਨ ਕੱਜਣ ਲਈ ਕਪੜਾ ਤੇ ਪੇਟ ਭਰਕੇ ਰੋਟੀ ਨਸੀਬ ਨਹੀਂ ਹੋਈ। ਇਕ ਦਿਨ ਰੰਗ ਖਰੀਦਣ ਲਈ ਪੈਸੇ ਨਹੀਂ ਮਿਲੇ ਸਨ ਤਾਂ ਮੈਂ ਬਾਪੂ ਦੀ ਜੇਬ 'ਚੋਂ ਦੋ ਰੁਪਏ ਚੋਰੀ ਕਢ ਲਏ ਸਨ। ਉਫ਼, ਕਿਤਨਾ ਅਨਰਥ ਕੀਤਾ ਸੀ ਮੈਂ? ਅਗਰ ਮੇਰੀ ਮਕਾਰੀ ਦਾ ਕਿਸੇ ਨੂੰ ਪਤਾ ਲਗ ਜਾਂਦਾ ਤਾਂ...... ਵਿਚਾਰਾ ਬਾਪੂ ਕਿਰਾਏ ਲਈ ਪੈਸੇ ਨਾ ਹੋਣ ਕਾਰਨ ਅੱਧੀ ਰਾਤੇ ਘਰੋਂ ਉਠ ਕੇ ਪੈਦਲ ਹੀ ਨੌਕਰੀ ਤੇ ਚਲਾ ਗਿਆ ਸੀ। ਮੈਂ...ਮੈਂ ਸੁਸ਼ੀਲ ਨੂੰ ਭੁਲ ਜਾਵਾਂਗਾ, ਉਹਦੀ ਤਸਵੀਰ ਨਹੀਂ ਬਣਾਵਾਂਗਾ। ਤੇ ਫਿਰ ਉਹ ਸੋਚਣ ਲਗਦਾ ਕਿਤਨਾ ਬੁਜ਼ਦਿਲ ਹਾਂ ਮੈਂ? ਲੋਕੀ ਮੇਰੀ ਕਲਾ ਦੀ ਸਿਫ਼ਤ ਕਰਦੇ ਥਕਦੇ ਨਹੀਂ ਤੇ ਮੈਂ ਸੁਸ਼ੀਲ ਦੀ ਤਸਵੀਰ ਨਹੀਂ ਬਣਾ ਸਕਦਾ। ਭਲਾ ਇਹ ਕੋਈ ਹੁਨਰ ਹੈ? ਮੈਂ ਹੋਰ ਮਿਹਨਤ ਕਰਾਂਗਾ, ਆਪਣੇ ਹੁਨਰ ਵਿਚ ਨਾਮਣਾ ਖੱਟਾਂਗਾ। ਤੇ ਉਹ ਮੁੜ ਈਜ਼ਲ ਕੋਲ ਜਾ ਖੜੋਂਦਾ, ਮੁੜ ਤਸਵੀਰ ਬਣਾਉਣ ਲਈ।

ਹੁਣ ਉਹਦੀਆਂ ਤਸਵੀਰਾਂ ਦੀ ਕੀਮਤ ਸੈਂਕੜੇ ਰੁਪਏ ਹੋ ਗਈ ਸੀ। ਇਸ

ਸਾਲ ਤਾਂ ਉਹਦਾ ਖ਼ਿਆਲ ਸੀ ਕਿ ਉਹ ਸੁਸ਼ੀਲ ਦੀ ਤਸਵੀਰ ਬਣਾ ਕੇ ਰਿਆਸਤੀ ਪੱਧਰ ਵਿਚ ਹੋਰਹੀ ਆਰਟ ਦੀ ਨੁਮਾਇਸ਼ ਵਿਚ ਲੈ ਜਾਏਗਾ। ਨੁਮਾਇਸ਼ ਦੀ ਤਰੀਕ ਜਿਉਂ ਜਿਉਂ ਨੇੜੇ ਆਉਂਦੀ ਸੁਰਜੀਤ ਦਾ ਤਸਵੀਰਾਂ ਬਣਾਉਣ ਦਾ ਚਾਅ ਧੁੰਦਲਾ ਪੈਂਦਾ ਜਾਂਦਾ। ਉਸ ਨੇ ਜਿਹੜੀ ਵੀ ਤਸਵੀਰ ਕੈਨਵਿਸ ਤੋਂ ਲਾਹੀ ਉਹਨੂੰ ਵੇਖ ਕੇ ਉਹਦੀ ਤਸੱਲੀ ਨਾ ਹੋਈ।

ਆਖਰ ਉਹ ਆਪਣੀ ਸੁਸ਼ੀਲ ਦੀ ਇਕ ਤਸਵੀਰ ਜਿਹੜੀ ਉਸ ਨੇ ਬੜੀਆਂ ਰੀਝਾਂ ਨਾਲ ਬਣਾਈ ਸੀ ਤੇ ਫਿਰ ਬੇ-ਦਿਲੀ ਨਾਲ ਇਕ ਪਾਸੇ ਰਖ ਦਿਤੀ ਸੀ ਤੇ ਬੇ-ਦਿਲੀ ਨਾਲ ਚੁਕ ਕੇ ਪਰਦਰਸ਼ਨੀ ਵਿਚ ਲੈ ਗਿਆ। ਆਰਟ ਗੈਲਰੀ ਵਿਚ ਦਰਸ਼ਕਾਂ ਦੀ ਬਹੁਤੀ ਭੀੜ ਸੁਰਜੀਤ ਦੀ ਤਸਵੀਰ ਦੁਆਲੇ ਜੁੜੀ ਸੀ। ਕੋਈ ਕਹਿੰਦਾ ਇਹ ਕੋਈ ਵਡਾ ਤਜਰਬਾਕਾਰ ਮਸੱਵਰ ਹੋਣਾ ਹੈ। ਕੋਈ ਕਹਿੰਦਾ ਕਿਸੇ ਸੋਹਣੀ ਨੂੰ ਪਿਆਰ ਕਰਦਾ ਹੋਣਾ ਹੈ ਕਿ ਉਹਦੀ ਤਸਵੀਰ ਬਣਾ ਕੇ ਉਹਦੀਆਂ ਨਜ਼ਰਾਂ ਵਿਚ ਚੜ੍ਹ ਸਕੇ। ਤੇ ਕੋਈ ਕਹਿੰਦਾ ਇਹੋ ਜਿਹੀ ਇਸ ਮਸੱਵਰ ਨੇ ਤਸਵੀਰ ਬਣਾਈ ਏ। ਸਾਰੇ ਚੁਪ ਚਾਪ ਤਸਵੀਰ ਨੂੰ ਤਕਣ ਲਗ ਪੈਂਦੇ।

ਇਸ ਵੇਲੇ ਲੋਕਾਂ ਦੀ ਖਾਸ ਕਰ ਸੁਰਜੀਤ ਦੀ ਤਸਵੀਰ ਤੇ ਮੋਹੇ ਜਾਣ ਵਾਲਿਆਂ ਦੀ ਹੈਰਾਨੀ ਦੀ ਹੱਦ ਹੀ ਨਾ ਰਹੀ। ਜਦ ਸਾਰਿਆਂ ਤੋਂ ਛੋਟੀ ਉਮਰ ਦੇ ਮਸੱਵਰ, ਜਿਸ ਦੀ ਉਮਰ ਕੇਵਲ ਅਠਾਰਾਂ ਵਰ੍ਹਿਆਂ ਦੀ ਹੋਣੀ ਏ, ਨੂੰ ਪਹਿਲਾ ਇਨਾਮ ਪ੍ਰਾਪਤ ਕਰ ਕੇ ਇਸ ਵਰ੍ਹੇ ਦਾ ਸਰਵੋਤਮ ਚਿਤਰਕਾਰ ਹੋਣ ਦਾ ਮਾਣ ਦਿਤਾ ਗਿਆ।

ਹੁਣ ਸੁਰਜੀਤ ਪਹਿਲਾਂ ਵਾਂਗ ਗਰੀਬ ਨਹੀਂ ਸੀ। ਉਸ ਦੀਆਂ ਤਸਵੀਰਾਂ ਦੀ ਆਮਦਨੀ ਨੇ ਉਸ ਦੀ ਗੁਰਬਤ ਨੂੰ ਜੜੋਂ ਖਤਮ ਕਰ ਦਿਤਾ। ਬਸ ਉਸ ਨੂੰ ਜੀਵਨ ਵਿਚ ਇਕ ਘਾਟ ਲਭਦੀ ਸੀ, ਸੁਸ਼ੀਲ ਦੀ ਤਸਵੀਰ ਦੀ। ਉਹ ਕਈ ਵਾਰ ਸੋਚਦਾ। ਮੈਂ ਕਿਉਂ ਨਹੀਂ ਸੁਸ਼ੀਲ ਨੂੰ ਦਸ ਦੇਂਦਾ ਕਿ ਤੇਰੀ ਤਸਵੀਰ ਬਣਾਉਣੀ ਚਾਹੁੰਦਾ ਹਾਂ। ਬਸ ਤਸਵੀਰ ਹੀ, ਜਿਸ ਲਈ ਮੈਂ ਆਰਟਿਸਟ ਬਣਿਆ ਹਾਂ। ਪਰ ਯਤਨ ਕਰਨ ਤੇ ਵੀ ਉਹ ਇਹ ਨਾ ਕਰ ਸਕਦਾ। ਸ਼ਾਇਦ ਅਜੇ ਵੀ ਉਹ ਇਸ ਕਾਬਲ ਨਹੀਂ ਸੀ ਬਣ ਸਕਿਆ ਕਿ ਉਹਦੇ ਨਾਲ ਗਲ ਕਰ ਸਕੇ। ਸ਼ਾਇਦ ਅਜੇ

ਵੀ ਉਹਨੂੰ ਆਪਣੇ ਆਪ ਕੋਲੋਂ ਗਰੀਬੀ ਦੀ ਬੋ ਆ ਰਹੀ ਸੀ। ਕਈ ਵਾਰੀ ਉਹ
ਉਸ ਨਾਲ ਗਲ ਕਰਨ ਦਾ ਯਤਨ ਕਰਦਾ ਤਾਂ ਉਹਦੀ ਜ਼ਬਾਨ ਉਹਦਾ ਸਾਥ ਨਾ
ਦੇਂਦੀ। ਉਹ ਜਿਵੇਂ ਗੂੰਗਾ ਹੋ ਜਾਂਦਾ।

ਕਾਲਜ ਦੇ ਚੌਹਾਂ ਵਰ੍ਹਿਆਂ ਵਿਚ ਹੀ ਉਸ ਨੇ ਸੱਠ ਸੱਤਰ ਸਾਲ ਦੇ ਤਜਰਬਾ-
ਕਾਰ ਮਸੱਵਰ ਜਿੰਨੀ ਸ਼ਹੁਰਤ ਹਾਸਲ ਕਰ ਲਈ ਸੀ ਪਰ ਉਹ ਜੋ ਚੀਜ਼ ਹਾਸਲ
ਨਹੀਂ ਕਰ ਸਕਿਆ ਸੀ. ਉਹ ਸੀ ਉਹਦੀ ਸੁਸ਼ੀਲ ਦੀ ਤਸਵੀਰ। ਸੁਸ਼ੀਲ ਉਹਦੀ
ਕਿਸ ਤਰਾਂ ਹੈ ? ਇਸ ਦਾ ਉਤਰ ਉਹ ਆਪ ਵੀ ਨਹੀਂ ਸੀ ਜਾਣ ਸਕਿਆ। ਉਹ
ਇਤਨਾ ਹੀ ਉਤਰ ਦੇ ਸਕਦਾ ਸੀ, 'ਮੈਂ ਸੁਸ਼ੀਲ ਨਹੀਂ ਸੁਸ਼ੀਲ ਦੀ ਤਸਵੀਰ
ਬਣਾਉਣੀ ਚਾਹੁੰਦਾ ਹਾਂ।'

ਬੀ. ਏ. ਦੀ ਪ੍ਰੀਖਿਆ ਹੋ ਚੁਕਣ ਤੋਂ ਬਾਅਦ ਉਹਦਾ ਚਾਅ ਹੋਰ ਜੁਆਨ
ਹੋ ਗਿਆ ਸੀ। ਉਸ ਨੂੰ ਜਦ ਵੀ ਕੋਈ ਵੇਖਦਾ ਬੋਰਡ ਨਾਲ ਜੁੜਿਆ ਹੋਇਆ
ਦਿਸਦਾ: ਕਈ ਤਸਵੀਰਾਂ ਉਹ ਫਿਨਸ਼ਿੰਗ ਟੱਚ ਦੇ ਕੇ ਬੋਰਡ ਤੋਂ ਲਾਹੁੰਦਾ ਤੇ
ਤਸੱਲੀ ਨਾ ਹੋਣ ਤੇ ਉਹ ਮੁੜ ਦੂਜੀ ਬਣਾਉਣ ਲਗ ਜਾਂਦਾ। ਇਸ ਤਰਾਂ ਕਰਨ
ਨਾਲ ਉਸ ਨੂੰ ਮੁੜ ਮੁੜ ਨਿਰਾਸਤਾ ਦਾ ਮੂੰਹ ਹੀ ਵੇਖਣਾ ਪੈਂਦਾ। ਉਹ ਸੋਚਦਾ
ਮੈਂ ਕਿਹੜੀ ਮੁਸੀਬਤ ਸਹੇੜ ਬੈਠਾ ਹਾਂ। ਉਂਞ ਹੀ ਆਪਣੀ ਜਾਨ ਗਾਲ ਰਿਹਾ ਹਾਂ
ਪਰ ਕਿਸ ਲਈ...ਉਹ ਕੁਝ ਹੋਰ ਨਾ ਸੋਚ ਸਕਦਾ। ਸੁਰਜੀਤ ਆਪਣੇ ਕੰਮ ਵਿਚ
ਰੁਝਾ ਕਈ ਵਾਰੀ ਏਨਾਂ ਥਕ ਜਾਂਦਾ ਤੇ ਮਜ਼ਬੂਰ ਹੋ ਕੇ ਨਾਲ ਪਈ ਕੁਰਸੀ ਤੇ ਬੈਠਦਾ
ਤੇ ਉਹਨੂੰ ਨੀਂਦਰ ਆ ਜਾਂਦੀ।

ਅਜ ਵੀ ਉਹ ਬਹੁਤ ਥਕਿਆ ਸੀ ਤੇ ਕੁਰਸੀ ਤੇ ਬੈਠਦਿਆਂ ਹੀ ਉਹਨੂੰ
ਹਲਕੀ ਜਿਹੀ ਨੀਂਦਰ ਆ ਗਈ ਸੀ, ਜਿਹੜੀ ਉਸ ਨੂੰ ਕਿਸੇ ਸੁਪਨਿਆਂ ਦੇ ਦੇਸ਼ 'ਚ
ਚੁਕ ਕੇ ਲੈ ਗਈ ਸੀ।

ਥੋੜ੍ਹੇ ਚਿਰ ਮਗਰੋਂ ਉਸ ਨੂੰ ਕੁਝ ਖੜਾਕ ਜਿਹਾ ਸੁਣਾਈ ਦਿਤਾ ਪਰ ਉਹਨੇ
ਅੱਖਾਂ ਨਾ ਖੋਲ੍ਹੀਆਂ। ਫਿਰ ਉਹਦੀਆਂ ਕੰਨਪਟੀਆਂ ਨਾਲ ਇਕ ਜਾਣੀ ਪਛਾਣੀ
ਆਵਾਜ਼ ਟਕਰਾਈ। ਉਸ ਨੇ ਫਿਰ ਵੀ ਅੱਖਾਂ ਨਾ ਖੋਲ੍ਹੀਆਂ, "ਸ਼ਾਇਦ ਇਹ ਇਕ
ਸੁਪਨਾ ਹੋਵੇ।"

"ਸੁਰਜੀਤ ! ਸੁਰਜੀਤ ਜੀ !" ਕੋਈ ਉਹਨੂੰ ਪਿਆਰ ਨਾਲ ਬੁਲਾ ਰਿਹਾ ਸੀ। ਉਸ ਨੇ ਅੱਖਾਂ ਖੋਲ੍ਹੀਆਂ ਤੇ ਹੈਰਾਨੀ ਨਾਲ ਸੁਸ਼ੀਲ ਵਲ ਤਕਦਾ ਹੋਇਆ ਬੋਲਿਆ— "ਸੁਸ਼ੀਲ, ਤੂੰ ...ਤੂੰ ......"

"ਹਾਂ ਮੈਂ।" ਉਹਨੇ ਜਵਾਬ ਦਿਤਾ।

"ਤਾਂ ਤੂੰ ਇਥੇ ਕਿਸ ਤਰ੍ਹਾਂ...... ?"

"ਘਬਰਾਓ ਨਾ, ਹੈਰਾਨੀ ਵਾਲੀ ਕੋਈ ਗਲ ਨਹੀਂ, ਤੁਸੀਂ ਨੀਂਦਰ 'ਚੋਂ ਜਾਗੇ ਹੋ, ਮਾਫ਼ ਕਰੋਗੇ, ਪਰ ਅਜੇ ਤਾਂ ਦਿਨ ਦੇ ਚਾਰ ਵਜੇ ਨੇ।" ਸੁਸ਼ੀਲ ਮੁਸਕਰਾ ਪਈ।

"ਨਹੀਂ ਤੁਸੀਂ ਇਥੇ ਕਿਸ ਤਰ੍ਹਾਂ ?" ਸੁਰਜੀਤ ਸੰਭਲ ਚੁਕਿਆ ਸੀ।

"ਸੁਰਜੀਤ ਜੀ, ਮੈਂ ਤੁਹਾਡੇ ਹੁਨਰ ਦੀ ਬਹੁਤ ਕਦਰਦਾਨ ਹਾਂ। ਅਗਲੇ ਮਹੀਨੇ ਮੇਰੀ ਸ਼ਾਦੀ ਹੋਣ ਵਾਲੀ ਹੈ। ਮੈਂ ਚਾਹੁੰਦੀ ਹਾਂ ਕਿ ਤੁਹਾਡੇ ਹਥੋਂ ਆਪਣੇ ਕੰਵਾਰੇ ਹੁੰਦੇ ਦੀ ਇਕ ਤਸਵੀਰ ਬਣਾ ਸਦਾ ਆਪਣੇ ਪਾਸ ਰਖਾਂ। ਇਸ ਲਈ ਮੈਂ ਤੁਹਾਡੇ ਕੋਲ ਆਈ ਹਾਂ।" ਤੇ ਸੁਸ਼ੀਲ ਨੇ ਖੱਬੀ ਬਾਂਹ ਵਿਚ ਲਟਕਾਏ ਪਰਸ ਨੂੰ ਖੋਲ੍ਹਕੇ ਉਸ ਵਿਚੋਂ ਕੁਝ ਕਢ ਕੇ ਮੁਠੀ ਵਿਚ ਰਖ ਲਿਆ।

ਉਹਨੂੰ ਸੁਰਜੀਤ ਦੇ ਬੋਲ ਧੁੰਦਲੇ ਜਿਹੇ ਸੁਣਾਈ ਦੇ ਰਹੇ ਸਨ, "ਸੁਸ਼ੀਲ... ਮੈਂ...ਮੈਂ ਤੇਰੇ ਬਿਨ ਕਿਸ ਤਰ੍ਹਾਂ ਜੀਵਾਂਗਾ ? ਸੁਸ਼ੀਲ ਤੂੰ ਅਗਲੇ ਮਹੀਨੇ ਕਿਸੇ ਹੋਰ ਦੀ ਹੋ ਜਾਏਗੀ। ਸੁਸ਼ੀਲ ਤੇ ਮੈਂ ... ਮੈਂ......... !"

ਸੁਸ਼ੀਲ ਨੋਟਾਂ ਦੀ ਇਕ ਥੱਬੀ ਸੁਰਜੀਤ ਦੇ ਸਾਹਮਣੇ ਰਖ ਕੇ ਆਪ ਥੋੜ੍ਹੇ ਦੂਰ ਈਜ਼ਲ ਦੇ ਸਾਹਮਣੇ ਇਕ ਕੁਰਸੀ ਤੇ ਮਾਡਲ ਦੇ ਤੌਰ ਤੇ ਪੋਜ਼ ਵਿਚ ਬੈਠੀ ਸੀ ਤੇ ਦੂਜੇ ਪਾਸੇ ਸੁਰਜੀਤ ਕੁਰਸੀ ਦੀ ਬਾਹੀ ਤੇ ਕੋਹਣੀ ਟਿਕਾਈ ਹਥੇਲੀ ਤੇ ਰੁਖ਼ਸਾਰ ਰਖ ਅੱਖਾਂ ਮੀਟੀ ਆਪਣੇ ਜੀਵਨ ਦੀ ਤਰਕਾਲ ਦਾ ਚਿੱਤਰ ਦਿਲ ਵਿਚ ਖਿੱਚ ਰਿਹਾ ਸੀ।



# ਮੁਹੰਮਦ ਹਸਨ 'ਆਫ਼ਤਾਬ'

ਪਿਤਾ : ਐਸ ਗੁਲਾਮ ਮੁਰਤਜ਼ਾ ਬੇਗ

ਪਿੰਡ : ਵੈਦਨਾ. ਬਾਰਾਮੂਲਾ

ਵਿਦਿਆ : ਐਮ. ਏ. (ਹਿਸਟਰੀ)

ਪਤਾ : ਪ੍ਰੋ: ਗੌਰਮਿੰਟ ਕਾਲਜ ਬਾਰਾਮੂਲਾ

ਪੰਜਾਬੀ ਸਾਹਿਤ ਸਭਾ ਬਾਰਾਮੂਲਾ ਦਾ ਇਕ ਚਮਕਦਾ ਸਤਾਰਾ ਹਨ। ਉਨ੍ਹਾਂ ਤੇ ਕਾਫੀ ਆਸਾ ਹਨ। ਕਹਾਣੀ, ਲੇਖ ਤੇ ਕਵਿਤਾ ਲਿਖਦੇ ਹਨ।

## ਉਲੂ

੪ ਦਸੰਬਰ ਦੀ ਗਲ ਹੈ। ਰਾਤ ਦਾ ਇਕ ਵਜ ਚੁਕਾ ਸੀ। ਬਿਸਤਰ ਤੇ ਪਸਲੇਟੇ ਮਾਰ ਮਾਰ ਕੇ ਮੈਂ ਤੰਗ ਆ ਚੁਕਾ ਸਾਂ। ਅਖ਼ੀਰ ਮੈਂ ਓਵਰਕੋਟ ਪਹਿਣ ਕੇ ਬਾਹਰ ਵਲ ਤੁਰ ਪਿਆ। ਸਰਦੀ ਸਾਰੇ ਜਿਸਮ 'ਚ ਧਸ ਕੇ ਆਪਣਾ ਜ਼ੋਰ ਦਸਣ ਲਗ ਪਈ— ਪਰ ਮੈਂ ਪਲੀਤਾ ਪਲੀਤਾ ਤੁਰਦਾ ਹੋਇਆ ਸਾਹਮਣੇ ਵਾਲੀ ਵਡੀ ਸੜਕ ਤੇ ਜਾ ਪੁਜਾ। ਲਾਲ ਚੌਂਕ ਹੁਣ ਕੇਵਲ ਕੁਝ ਕਦਮਾਂ ਤੇ ਸੀ ਪਰ ਇਸ ਸਮੇਂ ਇਹ ਮੈਨੂੰ ਬਹੁਤ ਦੂਰ ਲਗ ਰਿਹਾ ਸੀ। ਹਰ ਪਾਸੇ ਖਾਮੋਸ਼ੀ ਆਪਣੇ ਖੰਭ ਖਿਲਾਰ ਬੈਠੀ ਸੀ। ਧੁੰਦਲੀ ਚਾਨਣੀ ਸਾਰੀ ਕਾਇਨਾਤ ਨੂੰ ਧੋ ਰਹੀ ਸੀ। ਕੁਝ ਕੁਤੇ ਸੜਕ ਤੇ ਘੁੰਮ ਰਹੇ ਸਨ ਜਿਵੇਂ ਉਨ੍ਹਾਂ ਲੋਕਾਂ ਸਮਝੋਤਾ ਕੀਤਾ ਹੋਵੇ ਕਿ ਦਿਨੇ ਉਹ ਲੁਕੇ ਰਹਿਣ ਤੇ ਰਾਤੀਂ ਉਹ। ਹਿਆਤੀ ਵੀ ਤਾਂ ਇਕ ਅਜੀਬ ਸੜਕ ਹੈ ਪਰ ਇਹ ਸੜਕ ਕਿੰਨੀ ਸਾਫ਼ ਤੇ ਸਿੱਧੀ ਹੈ ? ਹਰ ਰਾਹੀ ਭਾਵੇਂ ਉਹ ਪੈਦਲ ਤੁਰ ਰਿਹਾ ਹੋਵੇ ਜਾਂ ਸਵਾਰ ਹੋਵੇ ਇਸ ਦੀਆਂ ਗੁੰਝਲਾਂ ਨੂੰ ਪੂਰੀ ਤਰ੍ਹਾਂ ਜਾਣਦਾ ਹੈ। ਫਿਰ ਵੀ ਉਹਨੂੰ ਇਸ ਸੜਕ ਤੇ ਕਦੀ ਨਾ ਕਦੀ ਹਾਦਸਾ ਹੋ ਹੀ ਜਾਂਦਾ ਹੈ। ਇਹ ਸੜਕ ਵੀ ਕਿਹੋ ਜਿਹਾ ਦਰਪਨ ਹੈ ਜਿਸ 'ਚ ਹਯਾਤੀ ਦਾ ਪਰਛਾਵਾਂ ਤਾਂ ਹੈ ਪਰ ਹਯਾਤੀ ਨਹੀਂ— ਹਾਂ ਜਿਥੇ ਜੀਵਨ ਹੈ ਉਥੇ ਪਰਛਾਵਾਂ ਨਹੀਂ ਅਤੇ ਜਿਥੇ

ਪਰਛਾਵਾਂ ਹੈ ਉਥੇ ਜੀਵਨ ਨਹੀਂ। ਔਹ ! ਇਹ ਕਿਹੋ ਜਿਹੀ ਆਵਾਜ਼ ਹੈ ? ਅਚਾਨਕ ਨੀਵੀਂ ਪਰ ਮਧੁਰ ਤੇ ਗੰਭੀਰ ਪਰ ਗੂੰਝ ਵਾਲੀ ਆਵਾਜ਼ ਨੇ ਮੈਨੂੰ ਚੇਤੰਨ ਕਰ ਦਿਤਾ। ਇਹ ਆਵਾਜ਼ ਸੜਕ ਦੇ ਸਜੇ ਪਾਸੇ ਇਕ ਵਡੇ ਚਨਾਰ ਦੇ ਰੁਖ ਤੇ ਬੈਠੇ ਬਜ਼ੁਰਗ ਉਲੂ ਦੀ ਸੀ। ਸਚ ਜਾਣੋ ਤਾਂ ਇਸ ਆਵਾਜ਼ 'ਚ ਜਿਥੇ ਵੈਰਾਨਗੀ ਦੀ ਬੂ ਆਉਂਦੀ ਹੈ ਉਥੇ ਇਸ ਵਿਚ ਇਤਨਾ ਸਰੂਰ ਤੇ ਨਸ਼ਾ ਸੀ ਕਿ ਮੈਂ ਮਗਨ ਹੋ ਕੇ ਇਸ ਬੇਦਾਰ ਮਗਜ਼ ਜਾਨਵਰ ਦੀ ਆਵਾਜ਼ ਸੁਨਣ ਲਗ ਪਿਆ। ਮੈਂ ਅੱਖਾਂ ਬੰਦ ਕਰ ਲਈਆਂ ਅਤੇ ਉੱਲੂ ਦੀ ਆਵਾਜ਼ ਦੀਆਂ ਲਹਿਰਾਂ ਨਾਲ ਉਡਣ ਲਗ ਪਿਆ। ਇਸ ਦੀ ਆਵਾਜ਼ ਸ਼ਹਿਰ ਦੀਆਂ ਸੜਕਾਂ, ਕਾਰਖਾਨਿਆਂ, ਆਫਿਸਾਂ ਅਤੇ ਉਚੇ ਮਹਿਲ ਮਾੜੀਆਂ ਦੀਆਂ ਛੱਤਾਂ ਨਾਲ ਟਕਰਾ ਕੇ ਉਤਾਂਹ ਹਵਾ ਵਿਚ ਇਕ ਮਿਕ ਹੋਣ ਦੀ ਥਾਂ ਗਲੀਆਂ ਕੂਚਿਆਂ ਅਤੇ ਸ਼ਹਿਰ ਦੀ ਗੰਦਗੀ 'ਚ ਅਲੋਪ ਹੋ ਗਈ — ਤੇ ਮੈਂ ਮੁਸਕਰਾਣ ਬਿਨਾਂ ਨਾ ਰਹਿ ਸਕਿਆ।

ਉੱਲੂ ਕਿੰਨਾਂ ਬੁਧੀਮਾਨ ਜਾਨਵਰ ਹੈ ? ਉਸ ਦੀ ਆਵਾਜ਼ 'ਚ ਕਿੰਨਾ ਫੈਲਾਉ ਹੈ ਅਤੇ ਉਸ ਦੀ ਹੋਂਦ ਕਿੰਨੇ ਬੜੇ ਖਲਾਅ ਨੂੰ ਭਰਦੀ ਹੈ ?

ਉਸ ਦਾ ਦਿਮਾਗ ਸਮੇਂ ਦੀ ਨਜ਼ਾਕਤ ਨੂੰ ਸਮਝਣ ਦਾ ਕਿੰਨਾ ਵਡਾ ਕੰਮ ਦਿੰਦਾ ਹੈ ? ਉਹਦੀ ਆਵਾਜ਼ 'ਚ ਕਿੰਨੀ ਵਿਚਿਤਰਤਾ ਹੈ ਅਤੇ ਹੂਕ ਵਿਚ ਕਿੰਨੀ ਅਪੀਲ ? ਉਹਦੀ ਤਰਨਮ ਵਿਚ ਕਿੰਨੀ ਮਿਠਾਸ ਅਤੇ ਅਤੇ ਸਚਾਈ ਹੈ ? ਉਹਦੀਆਂ ਚਮਕਦੀਆਂ ਅੱਖਾਂ 'ਚ ਕਿੰਨਾ ਹੁਸਨ ਅਤੇ ਜਲਾਲ ਹੈ ? ਉਹਦੀ ਨਜ਼ਰ 'ਚ ਤਪਸ਼ ਹੈ ਅਤੇ ਉਹਦੇ ਚਿਹਰੇ ਦੀ ਸ਼ੇਰ ਜਿਹੀ ਬਣਤਰ। ਅਸਲ 'ਚ ਉਲੂ ਉਹ ਹਸਤੀ ਹੈ ਜਿਸ ਦੀ ਕਦਰ ਕੀਮਤ ਲਾਣਾ ਬਹੁਤਾ ਕਠਨ ਹੈ। ਮੈਂ ਆਪਣਿਆਂ ਖ਼ਿਆਲਾਂ 'ਚ ਡੁਬਿਆ ਸਾਂ ਕਿ ਉਲੂ ਨੇ ਆਪਣੀ ਤਾਨ ਵਕਫ਼ੇ ਨਾਲ ਜਾਰੀ ਰਖੀ। ਸਮਾਂ ਮਜ਼ਬੂਤ ਪਰ ਲੰਮੇ ਲੰਮੇ ਲਾਂਘਾ ਪੁਟਦਾ ਹੋਇਆ ਮੇਰੇ ਕੋਲੋਂ ਲੰਘ ਗਿਆ।

ਲੋਕਾਂ ਦਾ ਸ਼ੋਰ ਮੁੜ ਸੁਣਾਈ ਦੇਣ ਲਗਾ। ਬਸਾਂ ਦੀ ਆਵਾਜਾਈ ਸ਼ੁਰੂ ਹੋ ਗਈ, ਹਾਸੇ ਤੇ ਗੀਤ, ਲੈਣ ਦੇਣ. ਦੁਕਾਨਾਂ ਦੀ ਚਮਕ ਦਮਕ, ਦੇਸੀ ਤੇ ਬਦੇਸ਼ੀ

ਲੋਕਾਂ ਦਾ ਇਕੱਠ, ਸਕੂਲਾਂ, ਕਾਲਜਾਂ, ਦਫ਼ਤਰਾਂ, ਕਾਰਖ਼ਾਨਿਆਂ ਦੀ ਚਹਿਲ-ਪਹਿਲ ਭਾਵ ਕਿ ਤੁਰਦੀ ਫਿਰਦੀ ਜ਼ਿੰਦਗੀ ਸੀ। ਹਵਾ ਦਾ ਇਕ ਜ਼ੋਰਦਾਰ ਬੁਲ੍ਹਾ ਆਇਆ ਅਤੇ ਮੇਰੇ ਜਿਸਮ 'ਚ ਸਰਦੀ ਨਾਲ ਕਪਕਪੀ ਫੈਲ ਗਈ। ਮੈਂ ਅੱਖਾਂ ਖੋਲ੍ਹੀਆਂ, ਹਰ ਤਰਫ਼ ਚੁੱਪ ਸੀ। ਚੰਨ ਥਕੇ ਮੁਸਾਫ਼ਰ, ਲੁਟੇ ਆਸ਼ਕ, ਮੁਰਝਾਏ ਫੁਲ ਅਤੇ ਹਾਰੇ ਹੋਏ ਖਿਲਾੜੀ ਵਾਂਗ ਚਿਹਰੇ ਤੇ ਉਦਾਸੀ ਦੀਆਂ ਪਰਛਾਈਆਂ ਸੁਟੀ ਖ਼ਾਮੋਸ਼ ਲਗ ਰਿਹਾ ਸੀ ਪਰ ਉਲੂ ਦੀ ਸੰਗੀਤਮਈ ਆਵਾਜ਼ ਫੈਲਦੀ ਹੀ ਜਾ ਰਹੀ ਸੀ ...... ।



## ਸੁਰਜੀਤ ਸਿੰਘ

ਪਿਤਾ : ਸਵਰਗਵਾਸੀ ਸ: ਹਕੂਮਤ ਸਿੰਘ

ਪਿੰਡ : ਚਰਾਲੀ ਘੁੰਡੀ

ਤਾਲੀਮ : ਐਮ. ਏ. (ਪੰਜਾਬੀ) ਬੀ-ਐਡ.

ਪਤਾ : ਸੀਨੀਅਰ ਮਾਸਟਰ (ਪੰਜਾਬੀ)
ਹਾਇਰ ਸੈਕੰਡਰੀ ਸਕੂਲ, ਬਾਰਾਮੂਲਾ ।

ਨਵੇਂ ਕਹਾਣੀਕਾਰ ਹਨ । ਸ਼ੈਲੀ ਨਵੇਕਲੀ ਹੈ । ਗਲ ਕਹਿਣ ਦਾ ਹੌਂਸਲਾ ਤੇ ਜਾਚ ਹੈ ।

## ਭਗਤ ਜੀ ਸੋਚਦੇ ਰਹੇ !

ਰਾਮ ਲਾਲ ਆਪਣੇ ਇਲਾਕੇ ਦਿਆਂ ਲੋਕਾਂ ਨਾਲ ਬੜੀ ਹਮਦਰਦੀ ਨਾਲ ਪੇਸ਼ ਆਉਂਦਾ ਸੀ । ਉਹ ਆਪਣੇ ਇਲਾਕੇ ਦਿਆਂ ਲੋਕਾਂ ਵਿਚ ਬਹੁਤ ਹੀ ਜਾਣਿਆ ਅਤੇ ਮਾਣਿਆ ਜਾਂਦਾ ਸੀ । ਲੋਕ ਉਸ ਦੀ ਬੜੀ ਕਦਰ ਕਰਦੇ ਸਨ । ਹਰ ਸਲਾਹ ਉਸ ਤੋਂ ਲੈਂਦੇ ਅਤੇ ਉਸ ਦਾ ਦਿਤਾ ਹੋਇਆ ਫੈਸਲਾ ਸਾਰੇ ਹੀ ਮੰਨਦੇ ਸਨ । ਕਿਸੇ ਕੋਲੋਂ ਭੀ ਅਗਰ ਕੋਈ ਉਸ ਬਾਰੇ ਪੁਛਦਾ ਤਾਂ ਉਤਰ ਮਿਲਦਾ, "ਰਾਮ ਲਾਲ ਜੀ ਤਾਂ ਲੋਕਾਂ ਦੀ ਬੜੀ ਸੇਵਾ ਕਰਦਾ ਹੈ । ਇਹ ਲੋਕਾਂ ਨੂੰ ਆਪਣੇ ਘਰੋਂ ਖਵਾਂਦਾ ਹੈ ਅਤੇ ਹਰ ਆਏ ਅਫ਼ਸਰ ਦੀ ਚੰਗੀ ਸੇਵਾ ਕਰਕੇ ਆਪਣੇ ਇਲਾਕੇ ਦੇ ਲਾਭਾਂ ਬਾਰੇ ਹੀ ਸੋਚਦਾ ਰਹਿੰਦਾ ਹੈ ।" ਇਸੇ ਕਾਰਨ ਰਾਮ ਲਾਲ ਜੀ ਦੀ ਕਦਰ ਹੁਣ ਸਿਰਫ਼ ਆਮ ਲੋਕਾਂ ਤਕ ਹੀ ਸੀਮਤ ਨਾ ਰਹੀ ਸਗੋਂ ਵਡੇ ਵਡੇ ਅਫ਼ਸਰ ਭੀ ਉਸ ਦੀ ਕਦਰ ਕਰਨ ਲਗੇ । ਇਲਾਕੇ ਦੇ ਹਰ ਕੰਮ ਬਾਰੇ ਅਫ਼ਸਰ ਰਾਮ ਲਾਲ ਨੂੰ ਹੀ ਪੁਛਦੇ । ਪਿੰਡ ਦੇ ਪਟਵਾਰੀ ਤੋਂ ਲੈ ਕੇ ਜ਼ਿਲ੍ਹੇ ਦੇ ਡੀ. ਸੀ. ਅਤੇ ਐਸ. ਪੀ. ਤਕ ਰਾਮ ਲਾਲ ਤੋਂ ਸਲਾਹ ਲੈਣ ਬਗੈਰ ਉਸ ਇਲਾਕੇ ਦਾ ਕੋਈ ਕੰਮ ਨਾ ਕਰਦੇ । ਇਥੋਂ ਤਕ ਕਿ ਅਗਰ ਇਸ ਇਲਾਕੇ ਵਿਚ ਕੋਈ ਨਵੀਂ ਸੜਕ ਬਣਨੀ ਹੁੰਦੀ ਤਾਂ ਉਸ ਨੂੰ ਪਹਿਲੇ ਹੀ ਦਸਿਆ ਜਾਂਦਾ ਕਿ ਫਲਾਣੇ ਪਿੰਡ ਦਾ ਫਲਾਣਾ ਮੀਲ ਪੁਖਤਾ

ਕੀਤਾ ਜਾ ਰਿਹਾ ਹੈ । ਠੇਕੇਦਾਰ ਭੀ ਪਹਿਲੇ ਰਾਮ ਲਾਲ ਜੀ ਨੂੰ ਮਿਲਦਾ ਅਤੇ
ਨਵੀਂ ਬਣ ਰਹੀ ਸੜਕ ਬਾਰੇ ਜਾਣਕਾਰੀ ਦੇਂਦਾ ।

ਰਾਮ ਲਾਲ ਦੀ ਪ੍ਰਸਿੱਧਤਾ ਨੂੰ ਵੇਖ ਕੇ ਹਰ ਪਾਰਟੀ ਦੇ ਲੀਡਰ ਉਸ ਕੋਲ
ਆਉਣੇ ਸ਼ੁਰੂ ਹੋ ਗਏ । ਉਹ ਉਸ ਨੂੰ ਆਪਣੀ ਆਪਣੀ ਪਾਰਟੀ ਵਿਚ ਲੈਣ ਲਈ
ਉਸ ਕੋਲ ਆਉਣ ਲਗੇ । ਹਰ ਲੀਡਰ ਜਾਣਦਾ ਸੀ ਕਿ ਰਾਮ ਲਾਲ ਇਲਾਕੇ ਦਾ
ਸਭ ਤੋਂ ਮੰਨਿਆ-ਪ੍ਰਮੰਨਿਆ ਨੇਤਾ ਹੈ, ਇਸ ਲਈ ਜਿਸ ਪਾਰਟੀ ਵਿਚ ਭੀ ਰਾਮ
ਲਾਲ ਦਾਖ਼ਲ ਹੋਵੇਗਾ ਉਹ ਪਾਰਟੀ ਇਸ ਇਲਾਕੇ ਵਿਚ ਸਫਲ ਹੋਵੇਗੀ । ਉਹ
ਜਾਣਦੇ ਸਨ ਕਿ ਰਾਮ ਲਾਲ ਹੀ ਇਥੇ ਦਾ ਸਹੀ ਨੁਮਾਇੰਦਾ ਹੋਣ ਦੇ ਨਾਤੇ ਆਣ
ਵਾਲੀਆਂ ਚੋਣਾਂ ਵਿਚ ਜਿੱਤ ਪ੍ਰਾਪਤ ਕਰ ਸਕਦਾ ਹੈ । ਪਰ ਰਾਮ ਲਾਲ ਨੇ ਕਿਸੇ
ਵੀ ਪਾਰਟੀ ਵਿਚ ਦਾਖ਼ਲ ਹੋਣਾ ਨਾ ਮੰਨਿਆ । ਉਹ ਕਹਿੰਦਾ, "ਮੈਨੂੰ ਕਿਸੇ ਵੀ
ਪਾਰਟੀ ਵਿਚ ਦਾਖ਼ਲ ਹੋਣ ਦੀ ਕੀ ਲੋੜ ਹੈ ? ਮੈਂ ਸਿਰਫ਼ ਆਪਣੇ ਇਲਾਕੇ ਦੇ
ਲਾਭ ਬਾਰੇ ਹੀ ਸੋਚਦਾ ਹਾਂ । ਚੋਣ ਲੜਨ ਬਾਰੇ ਤਾਂ ਕਦੇ ਮੈਂ ਸੋਚਿਆ ਤਕ ਭੀ
ਨਹੀਂ ਹੈ । ਭਾਵੇਂ ਦਿਲ ਚੋਣਾਂ ਲੜਨ ਦਾ ਕਰਦਾ ਭੀ ਹੈ ਪਰ ਲੋਕਾਂ ਸਾਹਮਣੇ
ਤਾਂ ਮੈਂ ਕਹਿ ਨਹੀਂ ਸਕਦਾ । ਇਸ ਤਰ੍ਹਾਂ ਤਾਂ ਮੈਂ ਖ਼ੁਦਗਰਜ਼ ਗਿਣਿਆ
ਜਾਵਾਂਗਾ ।"

ਅਸੈਂਬਲੀ ਦੀਆਂ ਚੋਣਾਂ ਨਜ਼ਦੀਕ ਆ ਗਈਆਂ। ਇਲਾਕੇ ਦੇ ਮੋਢੀਆਂ ਨੇ
ਰਾਮ ਲਾਲ ਨੂੰ ਚੋਣ ਲੜਨ ਲਈ ਅਰਜ਼ ਕੀਤੀ । ਇਹਨਾਂ ਮੋਢੀਆਂ ਵਿਚੋਂ ਸਤੀਸ਼
ਭੀ ਸੀ । ਸਤੀਸ਼ ਭਾਵੇਂ ਸਰਕਾਰੀ ਮੁਲਾਜ਼ਮ ਸੀ ਪਰ ਲੋਕਾਂ ਵਿਚ ਉਸ ਦੀ ਕਾਫ਼ੀ
ਇੱਜ਼ਤ ਹੋਣ ਕਾਰਨ ਇਲਾਕੇ ਦਿਆਂ ਮੋਢੀਆਂ ਨੇ ਉਸ ਨੂੰ ਆਪਣੇ ਨਾਲ ਮਿਲਾ-
ਇਆ । ਰਾਮ ਲਾਲ ਨੇ ਪਹਿਲੇ ਕਾਫ਼ੀ ਨਾਂਹ ਨੁਕਰ ਕੀਤੀ ਪਰ ਉਹਨਾਂ ਮੁਖੀਆਂ
ਅਗੇ ਉਸ ਦੀ ਇਕ ਨਾ ਚਲੀ ਅਤੇ ਉਹ ਚੋਣ ਲੜਨ ਲਈ ਰਾਜ਼ੀ ਹੋ ਗਿਆ ।
ਅੰਦਰੋਂ ਤਾਂ ਰਾਮ ਲਾਲ ਭੀ ਇਹੋ ਚਾਹੁੰਦਾ ਸੀ । ਇਲਾਕੇ ਦਿਆਂ ਮੁਖੀਆਂ ਦੇ
ਫੈਸਲੇ ਤੇ ਉਹ ਅੰਦਰੋਂ ਅੰਦਰ ਬਹੁਤ ਖ਼ੁਸ਼ ਹੋਇਆ । ਉਸ ਆਪਣੇ ਦਿਲ ਵਿਚ
ਸੋਚਿਆ, "ਦੇਖੋ ਮੇਰੇ ਇਲਾਕੇ ਦੇ ਲੋਕਾਂ ਨੂੰ ਮੇਰੇ ਤੇ ਕਿਤਨਾ ਭਰੋਸਾ ਹੈ ? ਕਿਸ
ਤਰ੍ਹਾਂ ਉਹ ਮੇਰੇ ਕੋਲ ਆਪ ਹੀ ਆਏ ਹਨ ? ਹਾਲਾਂਕਿ ਹੋਰਾਂ ਥਾਵਾਂ ਤੇ ਉਮੀਦਵਾਰ

ਆਪ ਲੋਕਾਂ ਕੋਲ ਆਪਣੇ ਹੱਕ ਵਿਚ ਵੋਟਾਂ ਲਈ ਝੋਲੀਆਂ ਫੈਲਾਉਂਦੇ ਹਨ।" ਇਹ ਸੋਚ ਕੇ ਉਹ ਆਪਣੇ ਆਪ ਵਿਚ ਖ਼ੁਸ਼ ਹੁੰਦਾ।

ਰਾਮ ਲਾਲ ਇਲਾਕੇ ਦੇ ਦੌਰਿਆਂ ਤੇ ਜਾਣ ਲਗਾ। ਹਰ ਥਾਂ ਉਸ ਦਾ ਸਵਾਗਤ ਕੀਤਾ ਜਾਂਦਾ। ਉਸ ਨੂੰ ਹਰ ਥਾਂ ਪਹਿਲੇ ਹੀ ਜਿੱਤ ਦੇ ਹਾਰ ਪਹਿਨਾਏ ਜਾਂਦੇ। ਇਹਨਾਂ ਦੌਰਿਆਂ ਤੇ ਕਈ ਵੇਰ ਅਸੀਂ ਸਤੀਸ਼ ਨੂੰ ਵੀ ਇਹ ਦੇ ਨਾਲ ਵੇਖਦੇ। ਸਤੀਸ਼ ਭਾਵੇਂ ਇਨ੍ਹਾਂ ਜਲਸਿਆਂ'ਚ ਤਕਰੀਰਾਂ ਨਹੀਂ ਸੀ ਕਰਦਾ ਪਰ ਉਸਦਾ ਰਾਮ ਲਾਲ ਨਾਲ ਜਾਣਾ ਹੀ ਕਾਫ਼ੀ ਸਮਝਿਆ ਜਾਂਦਾ। ਇਸ ਮੁਕਾਬਲੇ ਵਿਚ ਰਾਮ ਲਾਲ ਤੋਂ ਇਲਾਵਾ ਹੋਰ ਖਲੋਤੇ ਉਮੀਦਵਾਰਾਂ ਨੂੰ ਕੋਈ ਪੁਛਦਾ ਤਕ ਵੀ ਨਾ। ਬੱਚੇ ਉਹਨਾਂ ਨੂੰ ਮਖੌਲ ਕਰਦੇ। ਜਿਥੇ ਭੀ ਉਹ ਜਾਂਦੇ ਉਹਨਾਂ ਪਿਛੇ ਬੱਚੇ ਪੈ ਜਾਂਦੇ।

ਚੋਣਾਂ ਦਾ ਦਿਨ ਲੰਘ ਗਿਆ। ਉਸ ਦਿਨ ਵੋਟਾਂ ਕਾਫ਼ੀ ਸੰਖਿਆ ਵਿਚ ਪਈਆਂ। ਵੋਟਾਂ ਬੜੇ ਆਰਾਮ ਅਤੇ ਸ਼ਾਂਤੀ ਨਾਲ ਪਈਆਂ। ਮਾਮੂਲੀ ਤੋਂ ਮਾਮੂਲੀ ਘਟਨਾ ਵੀ ਉਸ ਦਿਨ ਨਾ ਵਾਪਰੀ। ਦੂਜੇ ਦਿਨ ਹੀ ਵੋਟਾਂ ਦੀ ਗਿਣਤੀ ਹੋਈ। ਰਾਮ ਲਾਲ ਜੀ ਵੋਟਾਂ ਦੀ ਭਾਰੀ ਗਿਣਤੀ ਨਾਲ ਜਿੱਤ ਗਏ। ਬਾਕੀ ਉਮੀਦਵਾਰਾਂ ਦੀਆਂ ਤਾਂ ਜ਼ਮਾਨਤਾਂ ਤਕ ਜ਼ਬਤ ਹੋ ਗਈਆਂ। ਗਿਣਤੀ ਮਗਰੋਂ ਰਾਮ ਲਾਲ ਨੂੰ ਇਕ ਜਲੂਸ ਦੀ ਸ਼ਕਲ ਵਿਚ ਸਾਰੇ ਬਾਜ਼ਾਰ ਵਿਚੋਂ ਲੰਘਾਇਆ ਗਿਆ। ਉਸ ਦੀ ਕਾਰ ਨੂੰ ਨੋਟਾਂ ਅਤੇ ਫੁਲਾਂ ਦਿਆਂ ਹਾਰਾਂ ਨਾਲ ਸਜਾਇਆ ਗਿਆ ਸੀ। ਇਲਾਕੇ ਦਾ ਹਰ ਮਨੁਖ ਖ਼ੁਸ਼ ਸੀ। ਪੂਰਾ ਹਫਤਾ ਰਾਮ ਲਾਲ ਦੇ ਘਰ ਚਹਿਲ ਪਹਿਲ ਰਹੀ। ਕਿਸਮ ਕਿਸਮ ਦੇ ਲੋਕ ਉਸ ਨੂੰ ਵਧਾਈ ਦੇਣ ਆਉਂਦੇ। ਉਸ ਕੋਲ ਹੁਣ ਉਹ ਭੀ ਆਉਣ ਲਗੇ ਜਿਹੜੇ ਉਸ ਦੀ ਵਿਰੋਧਤਾ ਕਰਦੇ ਸਨ। ਖ਼ੁਸ਼ੀਆਂ ਅਤੇ ਵਧਾਈਆਂ ਤੋਂ ਬਾਅਦ ਹੁਣ ਇਕਰਾਰਾਂ ਦਾ ਸਮਾਂ ਆਇਆ। ਕੋਈ ਨੌਕਰੀ ਲਈ ਆਉਣ ਲਗਾ, ਕੋਈ ਸੜਕ ਲਈ ਆਉਣ ਲਗਾ, ਕੋਈ ਆਪਣੀ ਤਬਦੀਲੀ ਲਈ ਆਉਣ ਲਗਾ। ਇਥੋਂ ਤਕ ਕਿ ਕਈ ਆਪਣਿਆਂ ਅਫ਼ਸਰਾਂ ਬਾਰੇ ਸ਼ਕਾਇਤਾਂ ਲੈ ਕੇ ਆਏ। ਹਰ ਇਕ ਨੂੰ ਰਾਮ ਲਾਲ ਕੁਝ ਨਾ ਕੁਝ ਕਹਿਕੇ ਖ਼ੁਸ਼ ਕਰ ਦੇਂਦਾ।

ਰਾਮ ਲਾਲ ਹੁਣ ਅਸੈਂਬਲੀ ਦਾ ਮੈਂਬਰ ਸੀ। ਉਹ ਹੁਣ ਚੰਗੀ ਤਰ੍ਹਾਂ ਜਾਣਦਾ ਸੀ ਕਿ ਇਹ ਦਿਨ ਮੁੜ ਆਉਣ ਵਾਲੇ ਨਹੀਂ, ਇਸ ਲਈ ਉਹ ਹੁਣ

ਆਪਣੇ ਬਾਰੇ, ਆਪਣੇ ਰਿਸ਼ਤੇਦਾਰਾਂ ਬਾਰੇ ਅਤੇ ਆਪਣੇ ਮਿੱਤਰਾਂ ਬਾਰੇ ਸੋਚਣ ਲਗਾ। ਉਸ ਨੂੰ ਹੁਣ ਇਲਾਕਾ ਯਾਦ ਨਹੀਂ ਸੀ ਆ ਰਿਹਾ ਸਗੋਂ ਆਪਣਾ ਪਿੰਡ ਉਸ ਦੀਆਂ ਅੱਖਾਂ ਅਗੇ ਹਰ ਵੇਲੇ ਫਿਰਨ ਲਗਾ। ਇਲਾਕੇ ਦਿਆਂ ਲੋਕਾਂ ਨੂੰ ਹੁਣ ਉਹ ਭੁਲਣਾ ਚਾਹੁੰਦਾ ਸੀ। ਇਸ ਲਈ ਘਰ ਹੁੰਦਿਆਂ ਭੀ ਉਹ ਕਿਸੇ ਪਰਾਏ ਨੂੰ ਮਿਲਣਾ ਨਹੀਂ ਸੀ ਚਾਹੁੰਦਾ। ਨੌਕਰਾਂ ਅਤੇ ਘਰ ਵਾਲਿਆਂ ਨੂੰ ਤਾਂ ਉਸ ਨੇ ਇਹ ਕਹਿ ਰਖਿਆ ਸੀ ਕਿ, "ਅਗਰ ਮੈਨੂੰ ਕੋਈ ਮਿਲਣ ਆਵੇ ਤਾਂ ਕਹਿ ਦੇਵੋ ਸਾਹਿਬ ਇਥੇ ਨਹੀਂ ਹਨ।" ਉਸ ਨੂੰ ਅਗਰ ਕੋਈ ਮਿਲਣ ਆਉਂਦਾ ਤਾਂ ਨੌਕਰ ਗੇਟ ਤੋਂ ਹੀ ਇਹ ਕਹਿਕੇ ਵਾਪਸ ਕਰ ਦਿੰਦੇ ਕਿ, "ਸਾਹਿਬ ਇਥੇ ਨਹੀਂ ਹਨ।"

ਉਹ ਰਾਮ ਲਾਲ ਜਿਹੜਾ ਲੋਕਾਂ ਨਾਲ ਹਮਦਰਦੀ ਨਾਲ ਪੇਸ਼ ਆਉਂਦਾ ਸੀ, ਜਿਹੜਾ ਆਪਣੇ ਇਲਾਕੇ ਵਿਚ ਸਭ ਤੋਂ ਜ਼ਿਆਦਾ ਸਤਕਾਰਿਆ ਜਾਂਦਾ ਸੀ, ਜਿਹੜਾ ਲੋਕਾਂ ਦੀਆਂ ਨਜ਼ਰਾਂ ਵਿਚ ਇਲਾਕੇ ਦਾ ਇਕੋ ਇਕ ਹਮਦਰਦ ਸੀ ਅਤੇ ਜਿਹੜਾ ਹੁਣ ਉਹਨਾਂ ਦਾ ਸਹੀ ਨੁਮਾਇੰਦਾ ਵੀ ਚੁਣਿਆ ਜਾ ਚੁਕਿਆ ਸੀ, ਹੁਣ ਲੋਕਾਂ ਨੂੰ ਮਿਲਦਾ ਤਕ ਭੀ ਨਹੀਂ ਸੀ। ਉਹ ਤਾਂ ਹੁਣ ਇਲਾਕੇ ਵਾਸਤੇ ਨਹੀਂ ਸੀ ਸੋਚਦਾ ਸਗੋਂ ਹੁਣ ਉਹ ਆਪਣੇ ਲਈ, ਆਪਣੇ ਰਿਸ਼ਤੇਦਾਰਾਂ ਲਈ, ਆਪਣੇ ਪਿੰਡ ਦੇ ਕੰਮ ਲਈ ਅਤੇ ਆਪਣੇ ਮਿੱਤਰਾਂ ਲਈ ਕਦੀ ਡੀ. ਸੀ. ਕੋਲ ਹੁੰਦਾ, ਕਦੀ ਕਿਸੇ ਅਫ਼ਸਰ ਕੋਲ ਹੁੰਦਾ ਅਤੇ ਕਦੀ ਕਿਸੇ ਅਫਸਰ ਕੋਲ। ਉਹ ਤਾਂ ਹੁਣ ਕਿਸੇ ਗ਼ਰੀਬ ਦੀ ਸਹਾਇਤਾ ਕਰਨ ਲਈ ਨਹੀਂ ਸੀ ਚੁਣਿਆ ਗਿਆ, ਉਹ ਤਾਂ ਚੁਣਿਆ ਗਿਆ ਸੀ ਆਪਣਿਆਂ ਲਈ, ਆਪਣੇ ਪਿੰਡ ਲਈ, ਆਪਣਿਆਂ ਮਿੱਤਰਾਂ ਲਈ। ਉਹ ਚੁਣਿਆ ਗਿਆ ਸੀ ਆਪਣਿਆਂ ਨੂੰ ਠੇਕੇ ਦਵਾਉਣ ਲਈ, ਆਪਣਿਆਂ ਨੂੰ ਮਲਾਜ਼ਮਤਾਂ ਦਵਾਉਣ ਲਈ, ਆਪਣਿਆਂ ਨੂੰ ਹਰ ਰੰਗੋਂ ਲਾਭ ਪੁਜਾਣ ਲਈ। ਅਗਰ ਇਲਾਕੇ ਦਾ ਗ਼ੈਰ ਰਿਸ਼ਤੇਦਾਰ ਉਸ ਨੂੰ ਕਿਧਰੇ ਮਿਲ ਭੀ ਪੈਂਦਾ ਤਾਂ ਉਸ ਨੂੰ ਇਹ ਕਹਿਕੇ ਟਾਲ ਦਿੰਦਾ, "ਮੈਂ ਤੇਰੇ ਕੰਮ ਲਈ ਹੀ ਇੱਧਰ ਆਇਆ ਹੋਇਆ ਸਾਂ। ਮੈਨੂੰ ਤਾਂ ਹਰ ਵੇਲੇ ਤੁਹਾਡਾ ਹੀ ਫ਼ਿਕਰ ਲਗਾ ਰਹਿੰਦਾ ਹੈ। ਤੇਰਾ ਕੰਮ ਤਾਂ ਛੇਤੀ ਹੀ ਹੋ ਜਾਏਗਾ। ਫ਼ਿਕਰ ਦੀ ਲੋੜ ਨਹੀਂ।" ਵਿਚਾਰੇ ਗ਼ਰੀਬਾਂ ਨੂੰ ਕੀ ਪਤਾ

ਕਿ ਉਹ ਕਿੰਨਾ ਕੁ ਸੱਚ ਕਹਿ ਰਿਹਾ ਹੈ ? ਉਹਨਾਂ ਕੱਲ ਤਾਂ ਅਜੇ ਭੀ ਉਹੋ ਹੀ ਰਾਮ ਲਾਲ ਜੀ ਸਨ ।

ਸਤੀਸ਼ ਅਜ ਆਪਣੇ ਇਲਾਕੇ ਦੇ ਬਹੁਤ ਸਾਰੇ ਮੁਖੀਆਂ ਨੂੰ ਲੈ ਕੇ ਰਾਮ ਲਾਲ ਜੀ ਨੂੰ ਮਿਲਣ ਆਇਆ । ਰਾਮ ਲਾਲ ਜੀ ਘਰ ਹੀ ਸਨ । ਸਤੀਸ਼ ਦਾ ਕੰਮ ਉਸ ਦੇ ਅਫ਼ਸਰ ਨੇ ਕਰ ਹੀ ਦਿਤਾ ਸੀ । ਉਹ ਆਪਣੇ ਇਲਾਕੇ ਕੇ ਮੁਖੀਆਂ ਨੂੰ ਰਾਮ ਜੀ ਦਾ ਸਹੀ ਰੂਪ ਵਿਖਾਉਣ ਲਿਆਏ ਸਨ । ਰਾਮ ਲਾਲ ਸਤੀਸ਼ ਨੂੰ ਅਤੇ ਉਸ ਨਾਲ ਆਏ ਬੰਦਿਆਂ ਨੂੰ ਵੇਖ ਕੇ ਪਹਿਲੇ ਕੁਝ ਪ੍ਰੇਸ਼ਾਨ ਹੋਇਆ ਪਰ ਛੇਤੀ ਹੀ ਸੰਭਲ ਕੇ ਉਸ ਨੇ ਸਾਰਿਆਂ ਦਾ ਸਵਾਗਤ ਕੀਤਾ । ਸਾਰਿਆ ਨੂੰ ਚਾਹ ਪਾਣੀ ਦਾ ਪੁਛਿਆ । ਇਧਰ ਉਧਰ ਦੀਆਂ ਗਲਾਂ ਕਰਨ ਮਗਰੋਂ ਸਤੀਸ਼ ਵਲ ਵੇਖ ਕੇ ਉਹਨੇ ਆਖਿਆ, ''ਸਤੀਸ਼ ਕਲ ਹੀ ਤੇਰਾ ਅਫ਼ਸਰ ਮੈਨੂੰ ਮਿਲਿਆ ਹੈ । ਉਸ ਨਾਲ ਕੋਈ ਇਕ ਘੰਟਾ ਕਾਫ਼ੀ ਗਰਮ ਬਹਿਸ ਹੋਈ । ਉਹ ਤਾਂ ਤੇਰੇ ਤੇ ਬਹੁਤ ਨਾਰਾਜ਼ ਹੈ । ਤੂੰ ਤਾਂ ਸ਼ਾਇਦ ਉਸ ਨਾਲ ਬਹੁਤ ਹੀ ਜ਼ਿਆਦਤੀ ਕੀਤੀ ਹੋਈ ਹੈ । ਬੜੀ ਮੁਸ਼ਕਲ ਨਾਲ ਉਸ ਨੇ ਤੇਰਾ ਕੰਮ ਕਰਨਾ ਮੰਨਿਆ ਹੈ । ਤੇਰਾ ਕੰਮ ਹੁਣ ਛੇਤੀ ਹੀ ਹੋ ਜਾਏਗਾ । ਫ਼ਿਕਰ ਕਰਨ ਦੀ ਲੋੜ ਨਹੀਂ । ਅਫ਼ਸਰਾਂ ਨਾਲ ਚੰਗੀ ਤਰ੍ਹਾਂ ਪੇਸ਼ ਆਈਦਾ ਹੈ । ਮੈਂ ਤਾਂ ਕਹਿੰਦਾਂ ਤੇਰਾ ਅਫ਼ਸਰ ਬੜਾ ਬੀਬਾ ਅਫ਼ਸਰ ਹੈ ।'' ਰਾਮ ਲਾਲ ਅਜੇ ਪਤਾ ਨਹੀਂ ਅਜੇ ਕੀ ਕਹਿੰਦਾ ਰਹਿੰਦਾ ਅਗਰ ਉਹ ਸਤੀਸ਼ ਨੂੰ ਉਠਦਿਆਂ ਨਾ ਵੇਖਦਾ । ਸਤੀਸ਼ ਨਾਲ ਆਏ ਬੰਦੇ ਭੀ ਉਠ ਪਏ । ਉਨ੍ਹਾਂ ਸਾਰਿਆਂ ਦਾ ਹਾਸਾ ਨਿਕਲ ਗਿਆ । ਉਹ ਹੱਸਦੇ ਹੱਸਦੇ ਹੀ ਰਾਮ ਲਾਲ ਦੇ ਕਮਰੇ ਵਿਚੋਂ ਬਾਹਰ ਹੋ ਗਏ । ਰਾਮ ਲਾਲ ਉਹਨਾਂ ਵਲ ਤਕਦਾ ਹੀ ਰਹਿ ਗਿਆ । ਉਸ ਨੂੰ ਉਹਨਾਂ ਸਾਰਿਆਂ ਦਾ ਹੱਸਣਾ ਅਤੇ ਸਾਰਿਆਂ ਦਾ ਬਗ਼ੈਰ ਕੁਝ ਆਖੇ ਹੱਸਦਿਆਂ ਉਥੋਂ ਚਲਾ ਜਾਣਾ ਕੁਝ ਅਜੀਬ ਜਿਹਾ ਲਗਾ । ਇਸੇ ਅਜੀਬ ਜਿਹੇ ਬਾਰੇ ਉਹ ਸੋਚਦਾ ਰਹਿ ਗਿਆ ।



## ਰਣਧੀਰ ਸਿੰਘ 'ਪ੍ਰਵਾਨਾ'

ਪਿਤਾ : ਸ: ਉਜਾਗਰ ਸਿੰਘ

ਪਿੰਡ : ਬਾਰਾਮੂਲਾ

ਵਿਦਿਆ : ਬੀ.ਐਸ.ਸੀ; (ਐਗਰੀਕਲਚਰ ਸਟੂਡੈਂਟ)
ਅੰਮ੍ਰਿਤਸਰ

ਕਹਾਣੀ ਲਿਖਣ ਦਾ ਸ਼ੌਂਕ ਹੈ। ਵਿਚਾਰਧਾਰਾ ਤੋਂ ਕ੍ਰਾਂਤਕਾਰੀ।

## ਪਾਗਲ ਕੌਣ ?

ਅਜ ਹੀ ਮੈਂ ਇਸ ਸ਼ਹਿਰ ਪੁਜਾ ਸਾਂ ਤੇ ਮੇਰਾ ਦਿਲ ਆਪਣੇ ਪੁਰਾਣੇ ਸਹਿਪਾਠੀ ਤੇ ਮਿੱਤਰ ਨੂੰ ਮਿਲਣ ਲਈ ਬੜਾ ਉਤਾਵਲਾ ਹੋ ਰਿਹਾ ਸੀ। ਤਕਰੀਬਨ ਚਾਰ ਸਾਲ ਬਾਅਦ ਅਸੀਂ ਆਪਸ 'ਚ ਮਿਲ ਰਹੇ ਸਾਂ। ਸਕੂਲ ਵੀ ਅਸੀਂ ਇਕੱਠੇ ਪੜ੍ਹਦੇ ਰਹੇ ਸਾਂ ਅਤੇ ਬੀ. ਏ. ਵੀ ਅਸਾਂ ਇਕੋ ਸਾਲ ਪਾਸ ਕੀਤਾ ਸੀ। ਕੁਝ ਚਿਰ ਬੇਕਾਰ ਰਹਿਣ ਮਗਰੋਂ ਮੈਂ ਤਾਂ ਕਿਸਮਤ ਅਜ਼ਮਾਉਣ ਲਈ ਦਿਲੀ ਚਾਚੇ ਕੋਲ ਚਲਾ ਗਿਆ ਸਾਂ ਤੇ ਅਛੀ ਖਾਸੀ ਨੌਕਰੀ ਪ੍ਰਾਪਤ ਕਰਨ ਵਿਚ ਕਾਮਯਾਬ ਹੋ ਗਿਆ ਸੀ। ਪਰ ਵਿਚਾਰੇ ਹਮੀਦ ਦਾ ਕੀ ਬਣਿਆ ? ਮੈਨੂੰ ਕੁਝ ਪਤਾ ਨਹੀਂ ਸੀ। ਬਾਜ਼ਾਰ ਵਿਚੋਂ ਲੰਘਦਿਆਂ ਮੈਂ ਵੇਖਿਆ ਕੁਝ ਲੋਕ ਇਕ ਬਜ਼ੁਰਗ ਜਿਹੇ ਵਿਅਕਤੀ ਨੂੰ ਚੁਕਣ ਦੀ ਕੋਸ਼ਿਸ਼ ਕਰ ਰਹੇ ਸਨ। ਪਹਿਲਾਂ ਤਾਂ ਮੈਂ ਅਗਾਂਹ ਤੁਰ ਜਾਣ ਦਾ ਹੀਆ ਕੀਤਾ ਪਰ ਫੇਰ ਕਿਸੇ ਕਸ਼ਿਸ਼ ਅਧੀਨ ਮੇਰੇ ਪੈਰ ਆਪਣੇ ਆਪ ਭੀੜ ਵਲ ਤੁਰ ਪਏ। ਬਜ਼ੁਰਗ ਦੀ ਨੁਹਾਰ ਕੁਝ ਜਾਣੀ ਪਛਾਣੀ ਲਗੀ। ਉਹਦਾ ਮੱਥਾ ਡਿਗਣ ਕਾਰਨ ਬੁਰੀ ਤਰ੍ਹਾਂ ਫੱਟੜ ਹੋ ਚੁਕਾ ਸੀ। ਖ਼ੂਨ ਨਿਕਲਣ ਕਾਰਨ ਉਹਦੇ ਕਪੜੇ ਵੀ ਲਾਲ ਹੋ ਚੁਕੇ ਸਨ। ਅੱਖਾਂ ਬੰਦ ਕਾਰਨ ਉਹ ਬਿਲਕੁਲ ਬੇਸੁਧ ਮਾਲੂਮ ਹੁੰਦਾ ਸੀ।

"ਇਹਨੂੰ ਹਸਪਤਾਲ ਲੈ ਚਲੋ।" ਭੀੜ 'ਚੋਂ ਇਕ ਨੇ ਸਲਾਹ ਦਿਤੀ।

"ਨਹੀਂ...ਨਹੀਂ... ਮੈਂ ਹਸਤਤਾਲ ਨਹੀਂ ਜਾਣਾ... ਮੇਰੇ ਕੋਲ ਇੰਨਾ ਵਕਤ ਨਹੀਂ... ਮੈਨੂੰ ਹਮੀਦ ਬੁਲਾ ਰਿਹਾ ਹੈ... ਮੈਂ ਹਮੀਦ ਕੋਲ ਜਾਣਾ ਹੈ...

ਉਹ ਮੇਰੀ ਉਡੀਕ ਕਰ ਰਿਹਾ ਹੈ... ਹਮੀਦ... ਹਮੀਦ... ਮੈਂ ਆ ਰਿਹਾ ਹਾਂ। ਤੇ ਹੋਰ ਪਤਾ ਨਹੀਂ ਉਹ ਕੀ ਕੁਝ ਬੁੜ-ਬੁੜਾਉਂਦਾ ਰਿਹਾ। ਮੈਨੂੰ ਪਛਾਣਨ ਵਿਚ ਦੇਰ ਨਾ ਲਗੀ। "ਇਹੋ ਤਾਂ ਹਮੀਦ ਦਾ ਬਾਬਾ ਸੀ।" ਪਰ ਉਸ ਦੀ ਇਹ ਹਾਲਤ ਦੇਖ ਕੇ ਮੈਂ ਪ੍ਰੇਸ਼ਾਨ ਹੋ ਗਿਆ। ਸ਼ਾਇਦ ਇਹਨਾਂ ਨਾਲ ਕੋਈ ਭੈੜਾ ਹਾਦਸਾ ਹੋਇਆ ਹੈ, ਮੈਂ ਸੋਚਿਆ।

"ਬਾਬਾ ਜੀ ਉਠੋ ਤੁਹਾਨੂੰ ਘਰ ਲੈ ਚਲਾਂ।" ਮੈਂ ਉਹਨੂੰ ਸਹਾਰਾ ਦੇਂਦਿਆਂ ਕਿਹਾ।

"ਤੂੰ ਤੂੰ ਕੌਣ ਹੈਂ... ? ਨਹੀਂ... ਨਹੀਂ. ਮੈਨੂੰ ਹੱਥ ਨਾ ਲਾ... ਤੁਸੀਂ ਸਾਰੇ ਖ਼ੂਨੀ ਹੋ... ਇਹ ਸਮਾਜ... ਇਹ ਲੋਕ... ਇਹ ਜਗਤ ਬਰਾਦਰੀ ਵਾਲੇ... ਸਾਰੇ ਖ਼ੂਨੀ ਦਰਿੰਦੇ ਹਨ। ਇਥੇ ਗ਼ਰੀਬ ਨੂੰ... ਸ਼ਰੀਫ਼ ਮਨੁਖ ਦੇ... ਜੀਉਣ ਲਈ ਕੋਈ ਥਾਂ ਨਹੀਂ।"

"ਬਾਬਾ ਜੀ ਮੈਨੂੰ ਪਛਾਨਣ ਦੀ ਕੋਸ਼ਿਸ਼ ਕਰੋ। ਮੈਂ ਸ਼ੇਖ਼ਰ ਹਾਂ... ਸ਼ੇਖ਼ਰ... ਹਮੀਦ ਦਾ ਦੋਸਤ ਸ਼ੇਖ਼ਰ। ਚਲੋ ਮੈਂ ਤੁਹਾਨੂੰ ਘਰ ਲੈ ਚਲਾਂ। ਮੈਂ ਹਮੀਦ ਨੂੰ ਹੀ ਮਿਲਣ ਆਇਆ ਹਾਂ।"

ਜਿਵੇਂ ਬਿਜਲੀ ਦੀ ਕਰੰਟ ਉਹਦੇ ਸਾਰੇ ਸਰੀਰ ਵਿਚ ਦੌੜ ਗਈ ਹੋਵੇ। ਉਹਨੇ ਅੱਖਾਂ ਖੋਲ੍ਹਕੇ ਮੇਰੇ ਵਲ ਵੇਖਿਆ। ਸ਼ਾਇਦ ਉਹ ਕੁਝ ਯਾਦ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ। "ਸ਼ੇਖ਼ਰ..." ਤੇ ਉਹਦੀਆਂ ਅੱਖਾਂ 'ਚ ਗਰਮ ਗਰਮ ਅੱਥਰੂ ਗਲਾਂ ਤੋਂ ਵਗ ਤੁਰੇ। ਮੇਰੀਆਂ ਵੀ ਅੱਖਾਂ ਆਪ ਮੁਹਾਰੇ ਸੇਜਲ ਹੋ ਗਈਆਂ। "ਚਲ ਲੈ ਚਲ ਮੈਨੂੰ ਘਰ।" ਉਹਨੇ ਇਕ ਫਿਕੀ ਜਿਹੀ ਮੁਸਕਰਾਹਟ ਨਾਲ ਆਖਿਆ ਤੇ ਮੇਰੀਆਂ ਬਾਹਾਂ ਦਾ ਸਹਾਰਾ ਲੈ ਕੇ ਘਰ ਵਲ ਤੁਰ ਪਿਆ।

ਹਮੀਦ ਬਾਰੇ ਜਾਨਣ ਲਈ ਮੇਰੀ ਉਤਸੁਕਤਾ ਹੋਰ ਵਧ ਗਈ। ਮੈਂ ਆਪਣੀ ਬੇਚੈਨੀ ਤੇ ਹੋਰ ਕਾਬੂ ਨਾ ਪਾ ਸਕਿਆ, "ਹਮੀਦ ਕਿਥੇ ਹੈ ?" ਮੈਂ ਬਾਬਾ ਜੀ ਨੂੰ ਪੁਛ ਹੀ ਬੈਠਾ।

"ਹਮੀਦ... ਹਮੀਦ..." ਉਹ ਉਚਾ ਉਚਾ ਰੋਣ ਲਗ ਪਿਆ, "ਹਾਏ ਹਮੀਦ... ਤੂੰ ਕਿਥੇ ਚਲਾ ਗਿਆ ?" ਇਹ ਆਖਦਿਆਂ ਮੋਟੇ ਮੋਟੇ ਅਥਰੂ

ਉਹਦੀਆਂ ਅੱਖਾਂ 'ਚੋਂ ਟਪਕ ਪਏ, "ਹਮੀਦ... ਹਮੀਦ ਆ ਜਾ, ਦੇਖ ਸ਼ੇ
ਆਇਆ ਹੈ ਤੈਨੂੰ ਮਿਲਣ ਲਈ।" ਤੇ ਉਹ ਆਪਣਾ ਜ਼ਖ਼ਮੀ ਸਿਰ ਦੋ ਹੱ
ਪਿਟਣ ਲਗ ਪਿਆ। ਮੈਂ ਉਹਦੇ ਹੱਥ ਫੜ ਲਏ ਤੇ ਉਹਨੂੰ ਉਹਦੇ ਕਮਰੇ
ਲੈ ਗਿਆ। ਮੈਨੂੰ ਸਾਰੇ ਕਮਰੇ 'ਚ ਇਕ ਚਾਰਪਾਈ, ਜਿਸ ਤੇ ਇਕ ਸਫ਼ੇਦ ਚਾਦ
ਕੁਝ ਕਪੜੇ ਲੀੜੇ ਅਤੇ ਕੋਨੇ 'ਚ ਪਏ ਕੁਝ ਖਾਲੀ ਭਾਂਡਿਆਂ ਤੋਂ ਬਿਨਾਂ ਹੋਰ ਕੁ
ਨਾ ਦਿਸਿਆ। ਹਮੀਦ ਮੈਨੂੰ ਕਿਦੇ ਵੀ ਨਜ਼ਰ ਨਾ ਆਇਆ। ਹਾਂ ਹਮੀਦ ਦਾ ਇ
ਫੋਟੋ ਕੰਧ ਨਾਲ ਅਵੱਸ਼ ਲਗਿਆ ਸੀ ਜਿਸ ਦੇ ਸਿਰੇ ਤੇ ਇਕ ਗੁਲਾਬ ਦਾ ਫੁ
ਟੁੰ ਗਿਆ ਸੀ। ਫੁਲ ਦੀਆਂ ਪਤੀਆਂ ਝੱੜ ਚੁਕੀਆਂ ਸਨ ਪਰ ਸੂਲਾਂ ਇਸ ਤਰ
ਚਮਕ ਰਹੀਆਂ ਸਨ ਜਿਵੇਂ ਲਿਸ਼ਕਦੀਆਂ ਸੀਖਾਂ ਹੋਣ ਜਿਵੇਂ ਕਿਸੇ ਜ਼ਾਲਮ ਦ
ਖ਼ੂਨ ਪੀਣ ਲਈ ਉਤਾਵਲੀਆਂ ਹੋਣ। ਮੈਂ ਤਸਵੀਰ ਦੀਵਾਰ ਤੋਂ ਉਤਾਰ ਕੇ ਬਾ
ਦੇ ਹੱਥ ਵਿਚ ਫੜਾ ਦਿਤੀ। ਤਸਵੀਰ ਫੜਾਉਂਦਿਆਂ ਸਾਰ ਹੀ ਉਹ ਅਥਰੂੰ
ਨਾਲ ਤਸਵੀਰ ਨੂੰ ਧੋਣ ਲਗਾ।

"ਬਾਬਾ ਜੀ, ਅਖ਼ੀਰ ਹਮੀਦ ਨਾਲ ਕੀ ਵਾਪਰਿਆ?" ਮੈਂ ਅਫਸੋਸ
ਕਰਦਿਆਂ ਪੁਛਿਆ।

ਉਸ ਨੇ ਮੇਰੇ ਵਲ ਇਕ ਤਿਰਛੀ ਨਜ਼ਰ ਨਾਲ ਵੇਖਿਆ ਤੇ ..ਹਣ ਲਗਾ,
"ਸ਼ੇਖਰ ਤੂੰ ਤਾਂ ਚਲਾ ਗਿਆ ਤੇ ਹਮੀਦ ਵੀ ਕਾਫ਼ੀ ਦੇਰ ਹੱਥ ਰੈਰ ਮਾਰਦਾ ਰਿਹਾ
ਤਾਕਿ ਉਹਨੂੰ ਕੋਈ ਛੋਟਾ ਮੋਟਾ ਕੰਮ ਮਿਲ ਜਾਵੇ ਪਰ ਕੰਮ ਨਹੀਂ ਸੀ ਮਿਲਣਾ ਨਾ
ਮਿਲਿਆ ਤੇ ਚਾਰ ਸਾਲ ਦੀ ਬੇਕਾਰੀ ਨੇ ਉਹਨੂੰ ਜੀਵਨ ਤੋਂ ਮਾਯੂਸ ਕਰ ਦਿਤਾ
ਦਿਤਾ ਸੀ। ਮੈਂ ਆਪਣੇ ਵਲੋਂ ਉਹਨੂੰ ਕਾਫ਼ੀ ਧੀਰਜ ਦਿੰਦਾ ਰਿਹਾ ਪਰ ਇਕ ਦਿਨ
ਉਹ ਸਵੇਰੇ ਕਿਧਰੇ ਚਲਾ ਗਿਆ ਤੇ ਉਹਦੀ ਲਾਸ਼ ਕਈ ਦਿਨਾਂ ਬਾਅਦ ਸਾਨੂੰ
ਮਿਲੀ। ਉਹਨੇ ਦਰਿਆ 'ਚ ਡੁਬ ਕੇ ਆਤਮ ਹੱਤਿਆ ਕਰ ਲਈ ਸੀ। ਹਾਏ,
ਮੇਰਾ ਹਮੀਦ ਮੁੜ ਕਦੀ ਨਾ ਆਇਆ... ਕਦੀ ਨਾ ਆਇਆ......" ਇ
ਆਖਦਿਆਂ ਬਾਬਾ ਜੀ ਬੇਸੁਧ ਹੋ ਗਏ। ਮੈਂ ਉਨ੍ਹਾਂ ਨੂੰ ਚੁਕ ਕੇ ਚਾਰਪਾਈ ਤੇ
ਲਿਟਾ ਦਿਤਾ।



